# ਤਰਕਸ਼ੀਲ ਸੁਸਾਇਟੀ ਪੰਜਾਬ

## ਦਾ ਤਰਜਮਾਨ





ਸਤੰਬਰ-ਅਕਤੂਬਰ '92

5/-

ਕੋਈ ਝੂਠਾ ਸੰਕਲਪ ਇਸ ਕਰਕੇ ਸੱਚਾ ਨਹੀਂ ਹੋ ਸਕਦਾ ਕਿ ਬਹੁਗਿਣਤੀ ਲੋਕ ਇਸ 'ਚ ਵਿਸ਼ਵਾਸ਼ ਕਰਦੇ ਹਨ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਤਰਕਸ਼ੀਲਤਾ-ਜ਼ਿੰਦਾਬਾਦ !

—ਕਰਮ ਸਿੰਘ 'ਜ਼ਖਮੀ'

ਹਰ ਵਰਤਾਰੇ ਨੂੰ ਸਮਝਣ ਦਾ,
ਦ੍ਰਿਸ਼ਟੀਕੋਣ ਆਜ਼ਾਦ ।
ਤਰਕਸ਼ੀਲਤਾ-ਜ਼ਿੰਦਾਬਾਦ !
ਤਰਕਸ਼ੀਲਤਾ-ਜ਼ਿੰਦਾਬਾਦ !

ਕਿਸਮਤ ਵਾਲੀ ਹਾਲ-ਦੁਹਾਏ ।
ਸਰਮਾਏਦਾਰਾਂ ਨੇ ਪਾਈ ।
ਹੱਥ ਰੇਖਾਵਾਂ ਵਿਚ ਉਲਝਕੇ,
ਹਿੰਮਤ ਨੇ ਹੈ ਗੋਡੀ ਲਾਈ ।
ਇਹਦੇ ਚੱਕਰਵਿਯੂ ਵਿਚ ਫਸਕੇ ਬੰਦਾ
ਹੋ ਜਾਂਦੇ ਬਰਬਾਦ ।
ਤਰਕਸ਼ੀਲਤਾ-ਜ਼ਿੰਦਾਬਾਦ !

ਜੰਤਰ-ਮੰਤਰ, ਜਾਦੂ ਟੂਣੇ ।
ਕਰਦੇ ਲੋਕੀਂ ਅਕਲ ਵਿਹੂਣੇ ।
ਭੂਤ-ਪ੍ਰੇਤ ਦੇ ਢੌਂਗ ਰਚਾਕੇ,
ਸਾਧਾਂ ਦੇ ਤਪਦੇ ਨੇ ਧੂਣੇ ।
ਕੁਝ ਵੀ ਬਾਕੀ ਰਹੇ ਨਾ ਬਚਿਆ
ਮੌਤ ਹੋਣ ਤੋਂ ਬਾਦ ।
ਤਰਕਸ਼ੀਲਤਾ-ਜ਼ਿੰਦਾਬਾਦ !

ਝੂਠੇ ਨੇ ਸੁਰਗਾਂ ਦੇ ਲਾਰੇ,
ਜਿਸ ਲਈ ਨਰਕ ਭੋਗਦੇ ਸਾਰੇ ।
ਭੁੱਖੇ ਢਿੱਡ ਤਾਂ ਮੰਗਣ ਰੋਟੀ,
ਅੱਗ ਲੱਗਣ ਮੁਕਤੀ ਦੇ ਨਾਅਰੇ ।
ਧਰਤੀ ਉਤੇ ਹੀ ਮਿਹਨਤ ਨੇ
ਕਰਨਾ ਸੁਰਗ ਅਬਾਦ ।
ਤਰਕਸ਼ੀਲਤਾ ਜ਼ਿੰਦਾਬਾਦ !

ਤਰਕ ਨਾਲ ਜੋ ਸੋਚਣ ਲੱਗੇ ।
ਉਹ ਨਾ ਜਾਣ ਕਿਸੇ ਤੋਂ ਠੱਗੇ ।
ਬੰਦੇ ਨੇ ਹੀ ਰੱਬ ਸਿਰਜਿਐ,
ਕੁਝ ਨਹੀਂ ਬੰਦੇ ਤੋਂ ਅੱਗੇ ।
'ਜ਼ਖਮੀ' ਕਦੇ ਨਿਰਾਸ਼ ਨਾ ਹੋਵੇ
ਜੀਂਦੇ ਇਹ ਗੱਲ ਯਾਦ ।
ਤਰਕਸ਼ੀਲਤਾ ਜ਼ਿੰਦਾਬਾਦ !

---

ਨੋਟ :— 1. ਛਪਾਈ ਦੀ ਗਲਤੀ ਕਾਰਨ ਸਫ਼ਾ 11 ਤੇ 14 ਅੱਗੇ ਪਿੱਛੇ ਛਪ ਗਏ ਹਨ ।
2. ਸਫ਼ਾ 11 ਦੀ ਬਾਕੀ ਸਫ਼ਾ 16 ਤੇ ਪੜ੍ਹੋ ।

**ਤਰਕਸ਼ੀਲ**

ਸੰਪਾਦਕ :
ਬਲਵਿੰਦਰ ਬਰਨਾਲਾ

ਸੰਪਾਦਕੀ ਬੋਰਡ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਰਜਿੰਦਰ ਸਿੰਘ ਭਦੌੜ,
ਚਰਨਜੀਤ ਸਿੰਘ ਪਟਵਾਰੀ
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ
ਐਡਵੋਕੇਟ
ਜ਼ਿਲਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਹਿੰਸਾ ਮਨੁੱਖ ਦੀ ਜ਼ਿੰਦਗੀ ਵਿਚ ਬੁਰੀ ਤਰ੍ਹਾਂ ਘਰ ਕਰਦੀ ਜਾ ਰਹੀ ਹੈ । ਭਾਵੇਂ ਮਨੁੱਖ ਦੇ ਵਡੇਰੇ ਆਦਿ-ਮਾਨਵ ਦੀ ਜ਼ਿੰਦਗੀ ਦੀ ਇਹ ਅਣਸਰਦੀ ਲੋੜ ਰਹੀ ਹੈ ਪਰ ਆਧੁਨਿਕ ਤੇ 'ਸਭਿਅਕ' ਮਨੁੱਖ ਦੀ ਜ਼ਿੰਦਗੀ ਲਈ ਅਜਿਹਾ ਨਹੀਂ । ਆਦਿ-ਮਾਨਵ ਜੰਗਲਾਂ ਦਾ ਘਰ-ਘਾਟ ਰਹਿਤ, ਫਿਰਤੂ ਵਾਸੀ ਸੀ । ਆਪਣੀ ਖੁਰਾਕ ਲਈ ਵੀ ਉਸਨੂੰ ਜੰਗਲੀ ਜਾਨਵਰਾਂ ਦੇ ਸ਼ਿਕਾਰ ਲਈ ਯਤਨ ਜੁਟਾਉਣੇ ਜਰੂਰੀ ਸਨ । ਉਸਨੂੰ ਖੇਤੀ ਵੀ ਨਹੀਂ ਸੀ ਕਰਨੀ ਆਉਂਦੀ । ਕਦਮ ਕਦਮ ਤੇ ਖਤਰੇ ਉਸ ਦੀ ਜਾਨ ਦਾ ਖਉ ਬਣੇ ਰਹਿੰਦੇ ਸਨ । ਜੰਗਲੀ ਜਾਨਵਰਾਂ ਤੋਂ ਜੀਵਨ ਸੁਰੱਖਿਆ ਲਈ ਹਥਿਆਰਬੰਦ ਹੋਣਾ ਉਸਦੀ ਅਹਿਮ ਲੋੜ ਸੀ ।

ਪਰ ਕੀ ਆਧੁਨਿਕ ਤੇ 'ਸਭਿਅਕ' ਇਨਸਾਨ ਦੀ ਜ਼ਿੰਦਗੀ ਲਈ ਅੱਜ ਵੀ ਅਜਿਹੇ ਖਤਰੇ ਮੌਜੂਦ ਹਨ ? ਇਕ ਟੁਕ ਜਵਾਬ ਹੋਵੇਗਾ ਨਹੀਂ । ਅੱਜ ਤਾਂ ਮਨੁੱਖ ਨੂੰ ਵਧੇਰੇ ਖਤਰਾ ਮਨੁੱਖ ਤੋਂ ਹੀ ਹੈ । ਮਨੁੱਖ, ਮਨੁੱਖ ਤੋਂ ਡਰ ਰਿਹਾ ਹੈ । ਪੁਰਾਣੇ ਜਮਾਨੇ ਦੀਆਂ 'ਭੂਤਾਂ' ਤੇ 'ਪ੍ਰੇਤਾਂ' ਹੁਣ ਸਰੀਰਕ ਰੂਪ ਵਿਚ ਵਿਚਰਦੇ ਵੇਖੇ ਜਾ ਸਕਦੇ ਹਨ । ਰਾਤਾਂ ਡਰਾਉਣੀਆਂ ਬਣ ਗਈਆਂ ਹਨ । ਇਨਸਾਨ ਆਪਣੀਆ ਹੀ ਅਤਰਕ-ਹੀਣ ਕਾਰਵਾਈਆਂ ਕਾਰਨ ਆਪਣੇ ਹੀ ਘਰਾਂ ਨੂੰ ਜੇਲ੍ਹ ਵਿਚ ਬਦਲਦਾ ਜਾ ਰਿਹਾ ਹੈ । ਉਸੇ ਰਾਹੀਂ ਪੈਦਾ ਕੀਤੇ ਨਾਸ਼ਮਾਨ ਹਥਿਆਰ ਖੁਦ ਆਪਣੀ ਹੀ ਤਬਾਹੀ ਵੱਲ ਸੇਧਤ ਹਨ । ਮਨੁੱਖੀ ਜ਼ਿੰਦਗੀ ਵਿਚ ਖੁੱਲ੍ਹੇਪਨ ਅਤੇ ਮਾਫ ਕਰਨ ਦੀ ਪ੍ਰਵਿਰਤੀ ਦਿਨੋ ਦਿਨ ਖੁੰਢੀ ਹੁੰਦੀ ਜਾ ਰਹੀ ਹੈ ।

ਅੱਜ ਦੇ ਮਨੁੱਖ ਵਿਚਕਾਰ, ਆਰਥਿਕ, ਸਮਾਜਿਕ, ਸਭਿਆਚਾਰਕ ਪਾੜਾ ਉਤਨੀ ਹੀ ਤੇਜੀ ਨਾਲ ਵਧ ਰਿਹਾ ਹੈ ਜਿਤਨੀ ਤੇਜੀ ਨਾਲ ਮਨੁੱਖ ਆਪਣੇ 'ਸਭਿਅਕ' ਹੋਣ ਦੇ ਲਿਬਾਸ ਬਦਲਦਾ ਜਾ ਰਿਹਾ ਹੈ । ਹਿੰਸਾ ਦਾ ਇਸੇ ਰਫਤਾਰ ਨਾਲ ਵਧਦਾ ਜਾਣਾ ਮਨੁੱਖ ਦ ਭਵਿਖ ਲਈ ਖਤਰੇ ਦੀ ਘੰਟੀ ਹੈ । ਜਾਬਰ ਮਜ਼ਲੂਮ ਨੂੰ ਜੁਲਮ ਦੇ ਜਰੀਏ ਸੋਧਣ ਦੇ ਜੇ ਏਸੇ ਤਰ੍ਹਾਂ ਯਤਨ ਕਰਦਾ ਰਿਹਾ ਤਾਂ ਮਜਲੂਮ ਅੰਦਰ ਪਿਆ ਜਵਾਲਾ ਪਰਬਤ ਕਦੋਂ ਵੀ ਫੱਟ ਸਕਦਾ ਹੈ । ਜਿਸ ਨਾਲ ਕਿਤੇ ਇਹ ਕਹਾਵਤ ਸੱਚ ਨਾ ਹੋ ਜਾਵੇ ਕਿ ਨਾਂ ਰਹੇਗਾ ਬਾਂਸ ਤੇ ਨਾ ਵੱਜੇਗੀ ਬੰਸਰੀ । ਅਜਿਹੀ ਹਿੰਸਾ ਵਿਚ ਅਮੀਰ ਤੇ ਗਰੀਬ ਦੋਨਾਂ ਦੀ ਨਾਸ਼ਮਾਨਤਾ ਸੰਭਵ ਹੈ । ਹਰ ਮਨੁੱਖ ਨੂੰ ਇਹ ਯਤਨ ਜੁਟਾਉਣੇ ਜਰੂਰੀ ਹਨ ਕਿ ਉਹ ਹਿੰਸਾ ਦਾ ਰਾਹ ਤਿਆਗੇ ਤੇ ਅਸਲੀ ਮਾਅਨਿਆਂ ਦੀ ਸਹੀ ਸਭਿਅਕ ਜ਼ਿੰਦਗੀ ਜੀਵੇ । ਹਿੰਸਾ ਦੀ ਮੂਲ ਜੜ੍ਹ ਸਮਾਜਿਕ ਆਰਥਿਕ ਅਤੇ ਰਾਜਨੀਤਕ ਜਾਂ ਧਾਰਮਿਕ ਵਿਤਕਰੇ ਖਤਮ ਕਰਨ ਵੱਲ ਮਨੁੱਖੀ ਸੋਚ ਦੀ ਉਡਾਰੀ ਜਰੂਰੀ ਹੈ । ਫਿਰਕੂ ਧਾਰਮਿਕ, ਜਾਤਕ ਵਿਤਕਰੇ ਉਭਾਰਕੇ ਮਨੁੱਖਾਂ ਨੂੰ ਹਿੰਸਾਂ ਵੱਲ ਤੋਰਨ ਵਾਲਿਆਂ ਤੋਂ ਹੁਣ ਸੁਚੇਤ ਹੋਣਾ ਬਣਦਾ ਹੈ ।

# ਮੂਰਖ ਲੋਕਾਂ ਦਾ 'ਰੱਬ' ਹੀ ਰਾਖਾ

—ਦਲਬੀਰ ਸਿੰਘ

ਚੰਗਾ ਮੁਸਲਮਾਨ ਉਹ ਹੈ ਜਿਹੜਾ ਪੰਜੇ ਵਕਤ ਨਮਾਜ਼ ਪੜ੍ਹਦਾ ਹੈ,ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਦਾ ਹੈ ਅਤੇ ਨੇਮ ਨਾਲ 'ਜ਼ਕਾਤ' ਕੱਢਦਾ ਹੈ। ਚੰਗਾ ਇਸਾਈ ਉਹ ਹੈ ਜਿਹੜਾ ਹਰ ਹਫਤੇ ਚਰਚ ਜਾਂਦਾ ਹੈ, ਬਾਈਬਲ ਦੇ ਪਾਠ ਕਰਦਾ ਹੈ, ਦਸ ਕਮਾਂਡਮੈਂਟਾਂ ਉਤੇ ਵਿਸ਼ਵਾਸ ਕਰਦਾ ਹੈ ਅਤੇ ਗਰੀਬਾਂ ਦੀ ਸਹਾਇਤਾ ਕਰਦਾ ਹੈ। ਚੰਗਾ ਸਿੱਖ ਉਹ ਹੈ ਜਿਹੜਾ ਸਵੇਰ ਸਾਰ ਬਾਣੀ ਪੜ੍ਹਦਾ ਹੈ, ਆਪਣੇ ਆਪ ਨੂੰ ਸ਼ੁੱਧ ਰੱਖਦਾ ਹੈ ਅਤੇ ਆਪਣੀ ਕਮਾਈ ਵਿਚੋਂ ਦਸਵੰਧ ਕੱਢਦਾ ਹੈ। ਚੰਗਾ ਹਿੰਦੂ ਉਹ ਹੈ ਜੋ ਸਵੇਰੇ ਸ਼ਾਮ ਪੂਜਾ ਕਰਦਾ ਹੈ ਤੇ ਗਰੀਬਾਂ ਨੂੰ ਦਾਨ ਕਰਦਾ ਹੈ।

ਮੈਂ ਜਿੰਨੇ ਮੁਸਲਮਾਨਾਂ ਨੂੰ ਜਾਣਦਾ ਹਾਂ, ਉਨ੍ਹਾਂ ਵਿਚੋਂ ਸ਼ਾਇਦ ਹੀ ਕੋਈ ਪੰਜੇ ਵਕਤ ਨਮਾਜ਼ ਪੜ੍ਹਦਾ ਹੋਵੇ। ਪੰਜੇ ਵਕਤ ਤਾਂ ਕੀ, ਸ਼ਾਇਦ ਪੜ੍ਹਦਾ ਹੀ ਨਾ ਹੋਵੇ। ਹਾਂ, ਈਦ, ਬਕਰੀਦ ਦੇ ਮੌਕੇ 'ਤੇ ਹੋਣ ਵਾਲੇ ਇਕੱਠ ਵਿਚ ਸਜਦੇ ਵਿਚ ਸ਼ਾਮਲ ਹੋ ਜਾਂਦਾ ਹੋਵੇ ਤਾਂ ਵੱਖਰੀ ਗੱਲ ਹੈ। ਪੂਰੀ ਤਨਦੇਹੀ ਨਾਲ ਰੋਜ਼ੇ ਵੀ ਉਨ੍ਹਾਂ 'ਚੋਂ ਕੋਈ ਰੱਖਦਾ ਹੋਵੇ, ਇਸ ਦੀ ਵੀ ਬਹੁਤੀ ਸੰਭਾਵਨਾ ਦਿਖਾਈ ਨਹੀਂ ਦਿੰਦੀ। ਜ਼ਕਾਤ ਕੱਢਦਾ ਹੈ ਜਾਂ ਨਹੀਂ,ਇਸ ਦਾ ਵੀ ਇਲਮ ਨਹੀਂ। ਏਨੀ ਮਹਿੰਗਾਈ ਦੇ ਜ਼ਮਾਨੇ ਵਿਚ ਕਿਹੜਾ ਬੰਦਾ ਆਪਣੀ ਕਮਾਈ ਵਿਚੋਂ ਘਰ ਦੇ ਖਰਚੇ ਕਰ ਕੇ ਗਰੀਬਾਂ ਲਈ ਕੁਝ ਰਕਮ 'ਬਚਾ' ਸਕਦਾ ਹੈ?

ਜਿੰਨੇ ਇਸਾਈ ਮੇਰੇ ਵਾਕਫ ਹਨ, ਉਨ੍ਹਾਂ ਵਿਚੋਂ ਮੈਂ ਕਿਸੇ ਨੂੰ ਵੀ ਚਰਚ ਜਾਂਦੇ ਜਾਂ ਬਾਈਬਲ ਪੜ੍ਹਦੇ ਨਹੀਂ ਦੇਖਿਆ। ਕ੍ਰਿਸਮਿਸ ਦੇ ਦਿਨਾਂ ਵਿਚ ਜ਼ਰੂਰ ਚੰਡੀਗੜ੍ਹ ਦੇ ਗਿਰਜਾ ਘਰਾਂ ਵਿਚ ਰੌਣਕ ਹੁੰਦੀ ਹੈ ਅਤੇ ਈਸਾ ਮਸੀਹ ਦੀ ਆਮਦ ਦੀ ਖੁਸ਼ੀ ਵਿਚ ਮੌਜ ਮੇਲੇ ਤੇ ਰੌਣਕਾਂ ਲਗਦੀਆਂ ਹਨ। ਪਰ ਆਮ ਦਿਨਾਂ ਵਿਚ ਕਿੰਨੇ ਕੁ ਇਸਾਈ ਗਰੀਬਾਂ ਦੀ ਸਹਾਇਤਾ ਕਰਨ ਦੀ ਸਮਰੱਥਾ ਰੱਖਦੇ ਹਨ? ਮੇਰੇ ਖਿਆਲ ਮੁਤਾਬਕ ਉਨ੍ਹਾਂ ਦੀ ਗਿਣਤੀ ਆਟੇ ਵਿਚ ਲੂਣ ਬਰਾਬਰ ਹੀ ਹੋ ਸਕਦੀ ਹੈ।

ਸਿੱਖ ਭਾਈਚਾਰੇ ਵਿਚ ਦਸਵੰਧ ਕੱਢਣ ਦਾ 'ਹੁਕਮ' ਹੈ। ਸਵੇਰ ਵੇਲੇ ਬਾਣੀ ਪੜ੍ਹਣ ਦਾ ਆਦੇਸ਼ ਹੈ। ਰਹਿਤ-ਨਾਮਾ ਤਾਂ ਏਨਾ ਸਖਤ ਹੈ ਕਿ ਸਾਧਾਰਨ ਦੁਨਿਆਵੀ ਸਿੱਖ ਲਈ ਉਸ ਉਤੇ ਅਮਲ ਕਰਨਾ ਸੰਭਵ ਹੀ ਨਹੀਂ। ਸਵੇਰ ਵੇਲੇ ਸਪੀਕਰਾਂ ਰਾਹੀਂ ਤਾਂ ਗੁਰਦੁਆਰਿਆਂ ਦੇ ਗਰੰਥੀ ਸਿੰਘ ਜ਼ਰੂਰ ਕਾਫੀ ਸਾਰੇ ਲੋਕਾਂ ਨੂੰ ਬਾਣੀ ਦਾ ਕੀਰਤਨ ਸੁਣਾ ਦੇਣ, ਪਰ ਗੁਰਦੁਆਰਿਆਂ ਦੇ ਅੰਦਰ ਹਾਜ਼ਰੀ ਨਾਮਾਤਰ ਹੀ ਹੁੰਦੀ ਹੈ। ਗੁਰਪੁਰਬਾਂ ਦੇ ਮੌਕੇ 'ਤੇ ਹੋਣ ਵਾਲੇ ਵਿਸ਼ੇਸ਼ ਜੋੜ ਮੇਲਿਆਂ ਵਿਚ ਪਹੁੰਚ ਕੇ ਹੀ ਬਹੁਤੇ ਲੋਕ ਗੁਰੂ ਘਰ ਵਿਚ ਆਂਪਣੀ 'ਹਾਜ਼ਰੀ' ਲੁਆ ਲੈਂਦੇ ਹਨ। ਗੁਰਦੁਆਰਿਆਂ ਵਿਚ ਇਨ੍ਹੀਂ ਦਿਨੀਂ ਲੰਗਰ ਚਲਦੇ ਹਨ ਤਾਂ ਇਸ ਦਾ ਅਰਥ ਹੈ ਕਿ ਚੜ੍ਹਾਵਾ ਜ਼ਰੂਰ ਚੜ੍ਹਦਾ ਹੋਵੇਗਾ। ਪਰ ਕੀ ਸਾਰੇ ਸਿੱਖ ਹੀ ਆਪਣੀ ਆਮਦਨੀ ਵਿਚੋਂ ਦਸਵੰਧ ਕੱਢਦੇ ਹਨ? ਇਸ ਸਵਾਲ ਦਾ ਜਵਾਬ ਸ਼ਾਇਦ ਨਾਂਹ ਵਿਚ ਹੈ।

ਹਿੰਦੂ ਦੋਸਤਾਂ ਵਿਚ ਵੀ ਹਾਲ ਇਹੀ ਹੈ। ਕੁਝ ਕੁ ਅਜਿਹੇ ਜ਼ਰੂਰ ਹਨ ਜਿਹੜੇ ਮੰਗਲਵਾਰ ਜਾਂ ਹੋਰ ਦਿਨ ਤਿਉਹਾਰ ਉਤੇ ਮੰਦਰ ਜਾਂਦੇ ਹਨ। ਕਈ ਬਾਬਾ ਬਾਲਕ ਨਾਥ ਜਾਂ ਮਾਤਾ ਵੈਸ਼ਨੋ ਦੇਵੀ ਜਾਂ ਮਾਤਾ ਨੈਣਾਂ ਦੇਵੀ ਜਾਂ ਕੈਲਾਸ਼ ਪਰਬਤ ਤਕ ਦੀ ਯਾਤਰਾ ਕਰਨ ਵੀ ਜਾਂਦੇ ਹਨ। ਪਰ ਕੀ ਉਹ ਬਾਕਾਇਦਾ ਗਰੀਬਾਂ ਨੂੰ ਦਾਨ ਦਿੰਦੇ ਹਨ? ਇਸ ਸਵਾਲ ਦਾ ਉਤਰ ਵੀ ਉਪਰਲੀ ਨਾਂਹ ਵਾਲਾ ਹੀ ਹੈ।

ਜੇ ਆਮ ਆਦਮੀ ਕੋਲ ਕਿਸੇ ਤਰ੍ਹਾਂ ਵੀ ਆਪਣੇ ਧਰਮ ਦੇ ਨਿਯਮਾਂ ਤੇ ਆਦੇਸ਼ਾਂ ਨੂੰ ਮੰਨਣ ਦਾ ਸਮਾਂ ਤੇ ਸਮਰੱਥਾ ਨਹੀਂ ਤਾਂ ਫਿਰ ਸਾਰੇ ਧਰਮਾਂ ਦੇ ਅਡੰਬਰ ਕਿਵੇਂ ਚਲਦੇ ਹਨ? ਕਿਵੇਂ ਗੁਰਦੁਆਰਿਆਂ ਤੇ ਮੰਦਰਾਂ ਦੀਆਂ ਇਮਾਰਤਾਂ ਉਤੇ ਸੋਨੇ ਦੇ ਪਤਰੇ ਜਾਂ ਸੰਗਮਰਮਰ ਲੱਗ ਜਾਂਦਾ ਹੈ? ਕਿਵੇਂ ਮਸਜਿਦਾਂ ਦੀਆਂ ਇਮਾਰਤਾਂ ਇਕ ਦੂਸਰੀ ਤੋਂ ਵਧ ਕੇ ਉਚੀਆਂ ਤੇ ਵੱਡੀਆਂ ਹੋਈ ਜਾਂਦੀਆਂ ਹਨ? ਤੇ ਕਿਵੇਂ ਗਿਰਜਾ ਘਰਾਂ ਵਿਚ ਭਗਵਾਨ ਯਸੂ ਤੇ ਮਾਂ ਮਰੀਅਮ ਦੀਆਂ ਮੂਰਤੀਆਂ ਸੋਨੇ ਦੇ ਗੁੰਬਦਾਂ ਤੇ ਕਰਾਸਾਂ ਹੇਠ ਸਜਾਈਆਂ ਜਾ ਸਕਦੀਆਂ ਹਨ?

ਦਰਅਸਲ ਸੰਸਾਰ ਦੇ ਸਾਰੇ ਹਾਕਮਾਂ ਨੇ ਲੋਕਾਂ ਉਤੇ ਹਕੂਮਤ ਕਾਇਮ ਰੱਖਣ ਲਈ, ਉਨ੍ਹਾਂ ਦੇ ਦਿਲਾਂ ਵਿਚ ਆਪਣਾ ਡਰ ਪੈਦਾ ਕਰਨ ਲਈ, ਉਹਨਾਂ ਦੀ ਲੁੱਟ ਬਰਕਰਾਰ ਰੱਖਣ ਲਈ ਅਤੇ ਉਨ੍ਹਾਂ ਦੀ ਗਰੀਬੀ ਤੇ ਆਪਣੀ ਅਮੀਰੀ ਨੂੰ ਸਹੀ ਸਿੱਧ ਕਰਨ ਲਈ ਰੱਬ, ਈਸ਼ਵਰ, ਭਗਵਾਨ, ਗਾਡ ਅੱਲਾ ਜਾਂ ਹੋਰ ਦੇਵੀ ਦੇਵਤਿਆਂ ਦੀ ਸਿਰਜਣਾ ਕੀਤੀ ਸੀ ਅਤੇ ਉਹ ਹੁਣ ਵੀ ਇਸ ਸਥਿਤੀ ਨੂੰ ਬਰਕਰਾਰ ਰੱਖਣ ਲਈ ਯਤਨਸ਼ੀਲ ਹਨ। ਇਸਾਈ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਸਭ ਤੋਂ ਵਧੇਰੇ ਹੈ ਅਤੇ ਉਨ੍ਹਾਂ ਨੂੰ ਇਹ ਪ੍ਰਵਾਨ ਕਰਾਉਣ ਲਈ ਕਿ ਉਨ੍ਹਾਂ ਦੀ ਹਾਲਤ ਲਈ ਪਰਮਾਤਮਾ ਜ਼ਿੰਮੇਵਾਰ ਹੈ, ਹਾਕਮਾਂ ਨੂੰ ਪੋਪ ਦੀ ਧਾਰਮਿਕ ਬਾਦਸ਼ਾਹਤ ਬਰਕਰਾਰ ਰੱਖਣ ਲਈ ਕਰੋੜਾਂ ਰੁਪਏ ਖਰਚ ਕਰਨੇ ਪੈ ਰਹੇ ਹਨ। ਇਹੀ ਹਾਲ ਮੁਸਲ-ਮਾਨਾਂ ਤੇ ਸਿੱਖਾਂ ਦਾ ਹੈ।

ਤਾਂ ਫਿਰ ਹੁਕਮਰਾਨ ਹਿੰਦੂਆਂ ਨੂੰ ਕਾਬੂ ਵਿਚ ਰੱਖਣ ਲਈ ਇਸ ਤਰ੍ਹਾਂ ਦੇ ਯਤਨ ਕਿਉਂ ਨਾ ਕਰਨ? ਪਹਿਲਾਂ ਰਾਜਿਆਂ ਮਹਾਰਾਜਿਆਂ ਨੇ ਅਤੇ ਫੇਰ ਆਧੁਨਿਕ ਯੁੱਗ ਦੇ ਹਾਕਮਾਂ ਨੇ ਮੰਦਰਾਂ ਮਸਜਿਦਾਂ ਦੀ ਉਸਾਰੀ ਲਈ ਕਰੋੜਾਂ ਰੁਪਏ ਖਰਚ ਕੀਤੇ ਹਨ ਅਤੇ ਮੰਦਰਾਂ ਦੇ ਪੁਜਾਰੀ ਅਜਿਹੇ ਕੂਪ ਮੰਡੂਕ ਵਿਦਵਾਨ ਬਣਾ ਕੇ ਰੱਖ ਦਿੱਤੇ ਗਏ ਹਨ ਜਿਨ੍ਹਾਂ ਦਾ ਗਿਆਨ ਸੰਸਕ੍ਰਿਤ ਦੇ ਸ਼ਲੋਕ ਰਟਣ ਅਤੇ ਧੋਤੀ ਬੋਦੀ ਕਾਇਮ ਰੱਖਣ ਤੋਂ ਅੱਗੇ ਨਹੀਂ ਵਧਦਾ।

ਸਿਰਫ ਮੰਦਰਾਂ ਦੇ ਪੁਜਾਰੀ ਹੀ ਕਿਉਂ, ਗਿਰਜਾ ਘਰਾਂ ਦੇ ਪਾਦਰੀ, ਮਸਜਿਦਾਂ ਦੇ ਇਮਾਮ ਤੇ ਗੁਰਦੁਆਰਿਆਂ ਦੇ ਭਾਈ ਵੀ ਸਿਰਫ ਲਿਖੇ ਹੋਏ ਸ਼ਬਦ ਪੜ੍ਹਨ ਤੱਕ ਸੀਮਤ ਹੋ ਗਏ ਹਨ। ਧਰਮ ਪੁਸਤਕਾਂ ਦਾ ਫਲਸਫਾ ਮਹਾਨ ਹੈ, ਅਥਾਹ ਹੈ। ਪਰ ਇਨ੍ਹਾਂ ਨੂੰ ਅੱਖਾਂ ਮੀਟ ਕੇ, ਅਰਥਾਤ, ਇਨ੍ਹਾਂ ਦੇ ਵਿਸ਼ਾਲ ਅਰਥਾਂ ਨੂੰ ਸਮਝੇ ਬਿਨਾਂ, ਪੜ੍ਹਨ ਦਾ ਕਿਸ ਨੂੰ ਲਾਭ ਹੁੰਦਾ ਹੈ? ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਸਾਖੀ ਆਉਂਦੀ ਹੈ ਜਿਸ ਵਿਚ ਉਹ ਨਮਾਜ਼ ਵਿਚ ਸ਼ਾਮਲ ਨਹੀਂ ਸਨ ਹੋਏ ਕਿਉਂਕਿ ਨਮਾਜ਼ ਵੇਲੇ ਨਮਾਜ਼ੀਆਂ ਦਾ ਧਿਆਨ ਨਵੇਂ ਜੰਮੇ ਵਛੇਰਿਆਂ ਜਾਂ ਇਸ ਕਿਸਮ ਦੇ ਹੋਰ ਦੁਨਿਆਵੀ ਮਸਲਿਆਂ ਵੱਲ ਸੀ।

ਰਾਮ ਮੰਦਰ ਦੀ ਅਯੁੱਧਿਆ ਵਿਚ ਉਸਾਰੀ ਹੋ ਰਹੀ ਹੈ ਹਾਲਾਂ ਕਿ ਇਹ ਗੱਲ ਕਿਸੇ ਤੋਂ ਭੁੱਲੀ ਹੋਈ ਨਹੀਂ ਕਿ ਉਸਾਰੀ ਦਾ ਠੇਕਾ ਚੁੱਕੀ ਫਿਰਦੀ ਵਿਸ਼ਵ ਹਿੰਦੂ ਪਰਿਸ਼ਦ ਕਈ ਕਰੋੜ ਰੁਪਏ ਦੇ ਫੰਡਾਂ ਦਾ ਹਿਸਾਬ ਨਹੀਂ ਦੇ ਰਹੀ। ਸ੍ਰੀ ਅਕਾਲ ਤਖਤ ਸਾਹਿਬ ਦੀ ਕਾਰ ਸੇਵਾ ਰੁਕੀ ਪਈ ਹੈ ਕਿਉਂ ਕਿ ਰਕਮਾਂ ਦਾ ਹਿਸਾਬ ਕਿਤਾਬ ਕੌਣ ਰੱਖੇ ਤੇ ਕੌਣ ਖਰਚੇ, ਇਸ ਬਾਰੇ ਰੇੜਕਾ ਪਿਆ ਹੋਇਆ ਹੈ। ਪਿਛਲੇ ਦਿਨੀਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜਾਣ ਦਾ ਸੁਭਾਗ ਮਿਲਿਆ। ਅਕਾਲ ਤਖਤ ਦੀ ਅਧੂਰੀ ਇਮਾਰਤ ਦੇ ਬਾਹਰ ਇਕ ਸ਼ੀਸ਼ੇ ਦਾ ਅਲਮਾਰੀਨੁਮਾ ਬਕਸਾ ਰੱਖਿਆ ਗਿਆ ਹੈ ਜਿਸ ਉਤੇ ਸੰਗਤਾਂ ਲਈ ਬੇਨਤੀ ਕੀਤੀ ਗਈ ਹੈ ਕਿ ਉਹ ਕਾਰ ਸੇਵਾ ਲਈ ਲੋੜੀਂਦਾ ਸੋਨਾ ਉਸ ਬਕਸੇ ਵਿਚ ਪਾਉਣ।

ਬਕਸੇ ਵਿਚ ਨੋਟ ਤਾਂ ਦਸ ਦਸ, ਵੀਹ ਵੀਹ ਤੇ ਪੰਜਾਹ ਪੰਜਾਹ ਦੇ ਵੀ ਤੇ ਟਾਵੇਂ ਟਾਵੇਂ ਸੌ ਸੌ ਦੇ ਵੀ ਸਨ ਪਰ ਸੋਨੇ ਦਾ ਇਕ ਛੱਲਾ ਤੱਕ ਨਹੀਂ ਸੀ। ਸੰਗਤ ਹੁਣ ਪਹਿਲਾਂ ਜਿੰਨੀ ਭੋਲੀ ਨਹੀਂ ਰਹੀ।

ਅਯੁੱਧਿਆ ਦੇ ਮੰਦਰ ਬਾਰੇ ਬਹੁਤ ਚਰਚਾ ਕੀਤੀ ਗਈ ਹੈ। ਹੁਣ ਉਥੇ ਇਕ ਚਬੂਤਰਾ ਬਣ ਰਿਹਾ ਹੈ। ਫਿਰ ਉਸ ਉਤੇ ਮੰਦਰ ਬਣੇਗਾ। ਹਿੰਦੂ ਸ਼ਾਵਨਵਾਦ ਦਾ ਇਹ ਭੂਤ ਸਿਆਸੀ ਪਾਰਟੀਆਂ ਨੇ ਰਲ ਕੇ ਬੋਤਲ ਵਿਚੋਂ ਕੱਢ ਦਿੱਤਾ ਹੈ। ਇਹ ਭੂਤ ਅਜਿਹਾ ਭੂਤ ਹੈ ਜਿਹੜਾ ਆਖਰਕਾਰ ਉਸੇ ਨੂੰ ਖਾ ਜਾਵੇਗਾ ਜਿਸ ਨੇ ਇਸਨੂੰ ਬੋਤਲ ਵਿਚੋਂ ਕੱਢਿਆ ਹੈ। ਇਸ ਤੋਂ ਬਿਨਾਂ ਜਾਨਾਂ ਹੋਰ ਵੀ ਲਵੇਗਾ।

ਪਰ ਸਵਾਲ ਤਾਂ ਇਹ ਹੈ ਕਿ ਜਿਹੜੇ ਲੋਕ ਮੰਦਰ ਦੀ ਉਸਾਰੀ ਲਈ ਜਾਨਾਂ ਵਾਰਨ ਲਈ ਤਿਆਰ ਹਨ ਕੀ ਉਹ ਜਾਣਦੇ ਹਨ ਕਿ ਮੰਦਰ ਦੀ ਉਸਾਰੀ ਦਾ ਮਾਮਲਾ ਇਸ ਲਈ ਏਨਾ ਉਭਾਰਿਆ ਗਿਆਂ ਹੈ ਤਾਂ ਕਿ ਉਹ ਅਗਿਆਨੀ ਬਣੇ ਰਹਿਣ ਅਤੇ ਦੁਨੀਆਂ ਗਿਆਨ ਦੇ ਖੇਤਰ ਵਿਚ ਕਿਤੇ ਅੱਗੇ ਵਧਦੀ ਰਹੇ? ਕੀ ਲੋਕ ਜਾਣਦੇ ਹਨ ਕਿ ਜਿੰਨੇ ਵੀ ਦੇਸ਼ਾਂ ਵਿਚ ਲੋਕਾਂ ਨੂੰ ਥੋੜ੍ਹਾ ਥੋੜ੍ਹਾ ਗਿਆਨ ਹੋਣਾ ਸ਼ੁਰੂ ਹੋਇਆ ਉਥੇ ਉਸੇ ਹੀ ਧਰਮ ਦਾ ਪੁਨਰ ਉਥਾਨ ਕੀਤਾ ਗਿਆ? ਕੀ ਉਹ ਜਾਣਦੇ ਹਨ ਕਿ ਜਿਹੜੇ ਲੋਕ ਮੰਦਰਾਂ, ਮਸਜਿਦਾਂ, ਗਿਰਜਾ ਘਰਾਂ ਤੇ ਗੁਰਦੁਆਰਿਆਂ ਦੀ ਉਸਾਰੀ ਕਰਦੇ ਹਨ ਜਾਂ ਉਨ੍ਹਾਂ ਦੇ ਪ੍ਰਬੰਧ ਚਲਾਉਂਦੇ ਹਨ, ਉਹ ਆਪਣੀ ਆਮਦਨੀ ਵਿਚੋਂ ਕਦੇ ਦਸਵੰਧ ਨਹੀਂ ਕੱਢਦੇ ਸਗੋਂ ਇਨ੍ਹਾਂ ਸੰਸਥਾਵਾਂ ਦੀ ਆਮਦਨੀ ਵਿਚੋਂ ਕੱਢਦੇ ਹਨ? ਇਹ ਦਸਵੰਧ ਉਨ੍ਹਾਂ ਦੀਆਂ ਗੋਗੜਾਂ ਵਧਾਉ ਦਾ ਹੈ ਤੇ ਉਨ੍ਹਾਂ ਦੇ ਧੀਆਂ ਪੁੱਤਰਾਂ ਉਤੇ ਗੁਰੂ ਦੀ ਮਿਹਰ ਕਰਦਾ ਹੈ।

ਜੇ ਲੋਕਾਂ ਨੂੰ ਇਸ ਗੱਲ ਦਾ ਸੱਚਮੁੱਚ ਹੀ ਨਹੀਂ ਪਤਾ ਤਾਂ ਉਨ੍ਹਾਂ ਦਾ ਰੱਬ ਹੀ ਰਾਖਾ। ਜਦੋਂ ਤੱਕ ਉਹ ਇਹ ਸਭ ਕੁਝ ਸਮਝਣ ਲਈ ਰਾਜ਼ੀ ਵੀ ਨਹੀਂ ਹੁੰਦੇ, ਓਨਾਂ ਚਿਰ ਤਕ ਉਨ੍ਹਾਂ ਦਾ ਤਾਂ ਰੱਬ ਵੀ ਰਾਖਾ ਨਹੀਂ ਬਣਨ ਲੱਗਾ।

(ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ)

# ਨਸ਼ਾਖੋਰੀ

—ਆਸ਼ ਰਾਣੀ ਵਹੋਰਾ

ਨਸ਼ੇ ਦੀ ਆਦਤ ਏਧਰ ਕੁਝ ਵਧ ਗਈ ਹੈ, ਇਹ ਕੋਈ ਨਵੀਂ ਗੱਲ ਨਹੀਂ ਹੈ। ਪਿੰਡਾਂ ਨਗਰਾਂ ਤੋਂ ਲੈ ਕੇ ਸ਼ਹਿਰਾਂ ਤਕ ਇਸ ਦੇ ਕਈ ਰੂਪ ਅਤੇ ਪ੍ਰਭਾਵ ਰਹੇ ਹਨ। ਸਥਾਨਕ ਜਾਣਕਾਰੀ ਅਨੁਸਾਰ ਨਸ਼ੀਲੀਆਂ ਚੀਜ਼ਾਂ ਲੋਕ ਜ਼ੀਵਨ ਦਾ ਅੰਗ ਬਣ ਕੇ ਸਾਡੀ ਸੰਸਕ੍ਰਿਤੀ ਦਾ ਇਕ ਹਿੱਸਾ ਬਣ ਗਈਆਂ। ਜਿਵੇਂ ਉੱਤਰ ਭਾਰਤ ਵਿਚ ਭੰਗ ਦੀ ਉਪਜ ਜਿਆਦਾ ਹੁੰਦੀ ਹੈ ਤਾਂ ਉਥੇ ਇਸਦੀ ਵਰਤੋਂ ਵੀ ਜ਼ਿਆਦਾ ਹੈ। ਇਥੋਂ ਤੱਕ ਕਿ ਭੰਗ ਧਤੂਰੇ ਨੂੰ ਸ਼ਿਵ ਸ਼ੰਕਰ ਨਾਲ ਜੋੜਿਆ ਗਿਆ ਹੈ ਅਤੇ ਹੋਲੀ ਹਾਸੀ-ਮਜ਼ਾਕ ਦੇ ਮੌਕੇ ਤੇ ਭੰਗ ਪੀਣ ਪਿਲਾਉਣ ਦੀ ਛੋਟ ਦੇ ਕੇ ਅੰਦਰ ਦੱਬੀਆਂ ਭਾਵਨਾਵਾਂ ਨੂੰ ਰਾਹ ਦੇਣ ਦਾ ਯਤਨ ਕੀਤਾ ਗਿਆ ਹੈ।

ਲਗਭਗ ਸਾਰੀਆਂ ਹੀ ਸੰਸਕ੍ਰਿਤੀਆਂ ਵਿਚ 'ਅਪਰੈਲ ਫੂਲ' ਅਤੇ ਹੋਲੀ ਵਾਂਗ ਸਾਲ ਵਿਚ ਅਜਿਹਾ ਇਕ ਦਿਨ ਚੁਣ ਲਿਆ ਗਿਆ ਹੈ। ਜਦੋਂ ਵਿਅਕਤੀ ਸਮਾਜਿਕ ਬੰਧਨਾਂ ਤੋਂ ਥੋੜ੍ਹੀ ਜਿਹੀ ਛੋਟ ਲੈਣ ਦਾ ਹੱਕਦਾਰ ਬਣ ਜਾਏ। ਦੱਬੀਆਂ ਪ੍ਰਵਿਰਤੀਆਂ ਦੇ ਨਿਕਾਸ ਦਾ ਇਹ ਢੰਗ ਵੀ ਇਕ ਤਰ੍ਹਾਂ ਨਾਲ ਸਮੂਹਿਕ ਮਾਨਸਿਕ ਇਲਾਜ ਕਿਹਾ ਜਾ ਸਕਦਾ ਹੈ। ਪਰ ਅਜਿਹੇ ਦਿਨ ਵੀ ਇਕ ਹੱਦ ਤੋਂ ਬਾਹਰ ਜਾਣ ਦੀ ਛੋਟ ਸ਼ਾਇਦ ਕਿਸੇ ਨੂੰ ਨਹੀਂ ਮਿਲਦੀ। ਇਸ ਹੀ ਤਰ੍ਹਾਂ ਸਾਧੂ ਲੋਕ ਵੀ ਗਾਂਜਾ ਚਰਸ ਪੀਂਦੇ ਹਨ।

ਪਰ ਮਾਨਸਿਕ ਇਲਾਜ ਡਾ. ਅਰੁਨ ਕੁਮਾਰ ਗੁਪਤਾ ਅਨੁਸਾਰ ਇਹ ਧਾਰਨਾ ਗਲਤ ਹੈ ਕਿ ਸਮਾਧੀ ਰਮ ਜਾਣ ਲਈ ਸਾਧੂ ਲੋਕ ਗਾਂਜਾ, ਚਰਸ ਦਾ ਸੇਵਨ ਕਰਦੇ ਹਨ। ਡੂੰਘੀ ਸਟੱਡੀ ਕਰੀਏ ਤਾਂ ਪਤਾ ਲੱਗਦਾ ਹੈ ਕਿ ਅਸਲ ਵਿਚ ਪਹੁੰਚੇ ਹੋਏ ਸਾਧੂ ਨਸ਼ੀਲੀਆਂ ਚੀਜ਼ਾਂ ਦਾ ਸੇਵਨ ਕਰਦੇ ਘਰ ਦੀਆਂ ਜ਼ਿੰਮੇਵਾਰੀਆਂ ਅਤੇ ਜੀਵਨ ਦੇ ਦੁਖਾਂ ਤੋਂ ਨੱਸੇ ਢੰਗੀ ਜਾਂ ਅੱਧ ਕੱਚੇ ਸਾਧੂ ਹੀ ਅਜਿਹੀ ਲਤ ਪਾਲਦੇ ਹਨ—ਸ਼ਾਇਦ ਆਪਣੇ ਪਿਛਲੇ ਜੀਵਨ ਨੂੰ ਭੂਲ ਜਾਣ ਲਈ ਹੀ।

ਇਸ ਹੀ ਤਰ੍ਹਾਂ, ਸਾਡੇ ਛੋਟੇ ਮੋਟੇ ਪਿੰਡਾਂ,ਪਹਾੜੀ ਖੇਤਰਾਂ ਤੇ ਆਦਿਵਾਸੀ ਬਸਤੀਆਂ ਵਿਚ ਜੀਵਨ ਨਿਰਬਾਹ ਕਰਨਾ ਮੁਸ਼ਕਲ ਹੈ ਤਾਂ ਸਥਾਨਕ ਤੌਰ ਤੇ ਪ੍ਰਾਪਤ ਤੰਬਾਕੂ, ਪਾਨ, ਕਥਾ, ਸੁਪਾਰੀ, ਤਾੜੀ ਤੇ ਹੋਰ ਅਜਿਹੀਆਂ ਸ਼ਰਾਬਾਂ ਆਦਿ ਦਾ ਸੇਵਨ ਆਮ ਗੱਲ ਹੈ। ਵੱਡੇ ਪਿੰਡਾਂ, ਨਗਰਾਂ ਤੇ ਸ਼ਹਿਰਾਂ ਵਿਚ ਸਿਗਰਟ, ਸ਼ਰਾਬ, ਚਾਹ ਪੀਣ ਦੀ ਆਦਤ ਉਤਰ ਭਾਰਤ ਵਿਚ ਜ਼ਿਆਦਾ ਹੈ। ਕਾਫੀ ਦੀ ਦੱਖਣ ਭਾਰਤ ਵਿਚ ਤਾਂ ਇਸ ਨੂੰ ਆਧੁਨਿਕ ਜੀਵਨ ਦੇ ਚਲਨ ਦੇ ਇਲਾਵਾ, ਖੇਤਰੀ ਉਤਪਾਦਨ-ਉਪਲਬਧੀ ਦੇ ਨਾਲ ਵੀ ਜੋੜਿਆ ਜਾ ਸਕਦਾ ਹੈ।

ਪੀਣ ਦੀ ਮਾਤਰਾ ਤੇ ਹਾਨੀਆਂ ਦੀ ਦ੍ਰਿਸ਼ਟੀ ਨਾਲ ਦੇਖੋ, ਤਾਂ ਤੰਬਾਕੂ ਸਾਰਿਆਂ ਤੋਂ ਜਿਆਦਾ ਹਾਨੀਕਾਰਕ ਨਸ਼ਾ ਹੈ। ਵਿਸ਼ੇਸ ਰੂਪ ਨਾਲ ਤੰਬਾਕੂ ਪੀਣ ਦਾ ਧੂੰਏਂ ਵਾਲਾ ਢੰਗ — ਬੀੜੀ, ਸਿਗਰਟ, ਸਿਗਾਰ ਆਦਿ।

ਉਸ ਪਿਛੋਂ ਸ਼ਰਾਬ ਦਾ ਨੰਬਰ ਹੈ—ਰਮ ਵਿਸਕੀ ਤੋਂ ਲੈਕੇ ਆਯੁਰਵੈਦਿਕ ਸੁਰਾ ਤੇ ਤਾੜੀ, ਠੱਰਾ ਆਦਿ ਦੇਸੀ ਸ਼ਰਾਬ ਤਕ। ਸਥਾਨਕ ਸਾਧਨਾਂ ਤੇ ਤਰੀਕਿਆਂ ਨਾਲ ਬਣਾਈ ਗਈ ਦੇਸੀ ਸ਼ਰਾਬ ਦੀ ਵਰਤੋਂ ਇਸ ਲਈ ਜਿਆਦਾ ਹੈ ਕਿ ਬਹੁਗਿਣਤੀ ਵਿਚ ਗਰੀਬ ਜਨਤਾ ਲਈ ਇਹ ਉਂਜ ਕਿੰਨੀ ਵੀ ਹਾਨੀਕਾਰਕ ਹੋਵੇ (ਜ਼ਹਿਰੀਲੀ ਸ਼ਰਾਬ ਨਾਲ ਹੋਣ ਵਾਲੀਆਂ ਸਮੂਹਿਕ ਮੌਤਾਂ ਦੀਆਂ ਖਬਰਾਂ ਹਰ ਰੋਜ ਛਪਦੀਆਂ ਹੀ ਰਹਿੰਦੀਆਂ ਹਨ), ਉਨ੍ਹਾਂ ਦੀ ਜੇਬ ਨੂੰ ਇਹ ਹੀ ਰਾਸ ਆਉਂਦੀ ਹੈ। ਭੰਗ, ਗਾਂਜਾ, ਚਰਸ ਦਾ ਨੰਬਰ ਇਨ੍ਹਾਂ ਦੇ ਪਿੱਛੋਂ ਹੈ। ਇਕ ਹੀ ਪੌਦੇ ਦੇ ਕੇਤਪਾਦਨ ਹੋਣ ਨਾਲ ਨਸ਼ੇ ਦੀ ਦ੍ਰਿਸ਼ਟੀ ਨਾਲ ਇਨ੍ਹਾ ਦਾ ਨੰਬਰ ਭੰਗ ਪਿਛੋਂ ਗਾਂਜਾ ਅਤੇ ਗਾਂਜੇ ਪਿਛੋਂ ਚਰਸ ਦਾ ਹੈ।

ਅਫੀਮ ਖਾਣ ਦੀ ਰੋਜ਼ਾਨਾ ਆਦਤ ਵੀ ਦਿਹਾਤੀਆਂ ਵਿਚ ਹੈ ਜਦਕਿ ਇਸ ਦਾ ਪ੍ਰਭਾਵ ਦੂਜੀਆਂ ਨਸ਼ੀਲੀਆਂ ਚੀਜ਼ਾਂ ਨਾਲੋਂ ਜਿਆਦਾ ਹੁੰਦਾ ਹੈ। ਇਸ ਲਈ ਇਸ ਦੀ ਮਾਤਰਾ ਵੀ ਘੱਟ ਹੀ ਲੈਣੀ ਹੁੰਦੀ ਹੈ। ਅਫੀਮ ਤੋਂ ਪਹਿਲਾਂ 'ਮਾਰਫੀਨ' ਤੇ ਫਿਰ 'ਹੈਰੋਇਨ' ਬਣਦੀ ਹੈ। ਫਿਰ ਹੈਰੋਇਨ ਤੋਂ ਬਰਾਉਣ ਸ਼ੂਗਰ ਜਾਂ ਸਮੈਕ। ਹੈਰੋਇਨ ਬਹੁਤ ਮਹਿੰਗੀ ਹੁੰਦੀ ਹੈ।



ਇਸ ਲਈ ਇਸ ਨਾਲੋਂ ਘੱਟ ਕੀਮਤ ਦੀ ਬਰਾਊਨ ਸ਼ੂਗਰ ਏਧਰ ਚਲ ਨਿਕਲੀ ਹੈ ਜਿਸ ਦਾ ਨਿਯਮਤ ਸੇਵਨ ਅੰਤ ਬਹੁਤ ਘਾਤਕ ਹੁੰਦਾ ਹੈ। ਨੁਕਸਾਨ ਉਠਾਉਣ ਤੇ ਜੇਬ ਖਾਲੀ ਹੋਣ ਪਿਛੋਂ ਸਮੈਕ ਛੱਡਣ ਵਾਲੇ ਨਸ਼ੇਬਾਜ਼ ਜਦੋਂ ਪੂਰੀ ਤਰ੍ਹਾਂ ਨਸ਼ਾ ਨਹੀਂ ਛੱਡ ਸਕਦੇ ਤਾਂ ਸਮੈਕ ਨਾਲੋਂ ਸਸਤੀਆਂ ਚੀਜ਼ਾਂ ਵਲ ਵਧਦੇ ਹਨ।

ਬੀੜੀ ਸਿਗਰਟ ਪੀਣ ਤੇ ਤੰਬਾਕੂ ਖਾਣ ਵਾਂਗ ਪਾਨ ਖਾਣ ਦੀ ਆਦਤ ਵੀ ਇਥੇ ਘੱਟ ਨਹੀਂ ਹੈ। ਪਰ ਪਾਨ ਵਿਚ ਪੈਣ ਵਾਲੇ ਕਥੇ ਦਾ ਦੰਦਾ-ਮਸੂੜਿਆਂ ਤੇ ਮੰਦਾ ਪ੍ਰਭਾਵ ਪੈਂਦਾ ਹੈ ਅਤੇ ਫਿਰ ਮੂੰਹ ਦਾ ਸਵਾਦ ਹੀ ਖਤਮ ਹੋ ਜਾਂਦਾ ਹੈ। ਸਪਾਰੀ ਵਿਚ ਇਕ ਤੱਤ ਗਲ ਦੀਆਂ ਰਸ-ਗਰੰਥੀਆਂ ਤੇ ਤੇ ਸਰੀਰ ਦੀਆ ਮਾਸਪੇਸ਼ੀਆਂ ਤੇ ਮੰਦਾ ਪ੍ਰਭਾਵ ਪਾਉਂਦਾ ਹੈ ਸੁਪਾਰੀ ਦੇ ਜਿਆਦਾ ਸੇਵਨ ਨਾਲ ਪਾਗਲਪਨ ਤੱਕ ਹੁੰਦਾ ਦੇਖਿਆ ਗਿਆ ਹੈ। ਫਿਰ ਕੱਥੇ-ਸੁਪਾਰੀ ਵਾਲਾ ਪਾਨ ਖਾਂਣ ਵਾਲਿਆਂ ਨੂੰ ਮੂੰਹ ਦਾ ਕੈਂਸਰ ਹੋਣ ਦਾ ਡਰ ਹੈ।

ਚਾਹ ਦੀ ਵਰਤੋਂ ਕੁਝ ਸਾਲਾਂ ਤੋਂ ਜ਼ਿਆਦਾ ਵਧ ਗਈ ਹੈ ਜਿਸ ਦੇ ਅਨੇਕ ਕਾਰਨ ਹਨ। ਪੀਣ ਵਿਚ ਢੁੱਕਵੀ ਮਾਤਰਾ ਵਿਚ ਦੁੱਧ ਨਾ ਮਿਲਣਾ ਪ੍ਰਾਹੁਣਚਾਰੀ ਸੋਸਾਇਟੀ ਵਿਚ ਰਿਵਾਜ ਦੇ ਤੌਰ ਤਰੀਕੇ ਆਪਣਾ ਲੈਣ ਅਤੇ ਰੋਜ਼ਾਨਾ ਤਣਾਅ ਥਕਾਵਟ ਤੋਂ ਅਸਥਾਈ ਮੁਕਤੀ ਦੇ ਰੂਪ ਵਿਚ ਇਸ ਦੀ ਆਦਤ ਲਗ ਜਾਣਾ ਆਦਿ। ਪਰ ਨਿਯਮਤ ਆਦਤ ਦੇ ਇਕ ਸਮੇਂ ਪਿਛੋਂ ਇਸ ਤੋਂ ਹੋਣ ਵਾਲੀਆਂ ਹਾਨੀਆਂ ਵੀ ਘੱਟ ਨਹੀਂ। ਸ਼ੁਰੂ ਵਿਚ ਥੋੜ੍ਹੀ ਮਾਤਰਾ ਵਿਚ ਲੈਣ ਨਾਲ ਥਕਾਵਟ ਦੂਰ ਹੁੰਦੀ ਹੈ ਅਤੇ ਕੰਮ ਵਿਚ ਟਿਕਾਗਰਤਾ ਵਧਦੀ ਹੈ ਪਰ ਅੱਗੇ ਚਲਕੇ ਮੱਥੇ ਵਿਚ ਸਥਾਈ ਥਕਾਨ ਰਹਿਣ ਲੱਗਦੀ ਹੈ, ਕਿਉਂਕਿ ਇਨ੍ਹਾ ਨਾਲ ਇੰਦਰੀਆਂ ਤੇ ਬੁਰਾ ਅਸਰ ਪੈਣਾ ਸ਼ੁਰੂ ਹੋ ਜਾਂਦਾ ਹੈ। ਪੇਟ ਤੇ ਵੀ ਇਸ ਦੇ ਬੁਰੇ ਅਸਰ ਨਾਲ ਹਾਜ਼ਮਾ ਖਰਾਬ ਰਹਿਣ ਲਗਦਾ ਹੈ। ਕਾਫੀ ਤੋਂ ਹੋਣ ਵਾਲੀਆਂ ਹਾਨੀਆਂ ਵੀ ਲਗਭਗ ਸਮਾਨ ਹਨ।

## ਆਦਤ ਕਿਵੇਂ ਪੈਂਦੀ ਹੈ ?

ਨਸ਼ਾ ਕੋਈ ਵੀ ਹੋਵੇ ਉਸ ਦੀ ਆਦਤ ਦੇ ਪਿਛੇ ਮੁਖ ਗੱਲਾਂ ਲਗਭਗ ਸਮਾਨ ਹਨ—ਚਿੰਤਾ ਤਣਾਅ ਥਕਾਵਟ ਪਰੇਸ਼ਾਨੀ ਤੋਂ ਛੁਟਕਾਰਾ ਪਾਉਣ ਦੀ ਰਾਹਤ। ਇਕ ਕਿਕ ਇਕ ਮਜ਼ਾ ਉਤੇਜਨਾ ਪਾਉਣ ਦੀ ਲਲਕ। ਸੰਗਤ ਤੇ ਪਾਰਟੀ ਦੇ ਜ਼ੋਰ ਦੇਣ ਤੇ-ਪਹਿਲਾ ਕਦੇ ਕਦੇ ਸਾਥ ਦੇਣ ਲਈ ਜਾਂ ਵਰਤ ਕੇ ਦੇਖਣ ਲਈ ਜਾਂ ਸਾਥੀਆਂ ਵਲੋਂ ਉਕਸਾਏ ਜਾਣਤੇ ਭਾਵ ਦੇਖਾ ਦੇਖੀ। ਫਿਰ ਆਦਤ ਪੈਣਾ ਅਤੇ ਮੁੜ ਨਾ ਮਿਲਣ ਤੇ ਹੋਣ ਵਾਲੀ ਪਰੇਸ਼ਾਨੀ ਤੋਂ ਆਦਤ ਦਾ ਲਤ ਵਿਚ ਬਦਲ ਜਾਣਾ।

ਸੋਸਾਇਟੀ ਦੇ ਕਹਿਣ ਜਾਂ ਪਾਰਟੀ ਸੇਕ ਚਾਹ ਕਾਫੀ ਸ਼ਰਾਬ ਦਾ ਸੇਵਨ ਇਕ ਹੱਦ ਵਿਚ ਰਹੇ ਤਾਂ ਇਸ ਨਾਲ ਬਹੁਤੀ ਹਾਨੀ ਨਹੀਂ। ਹਾਨੀਆਂ ਦਾ ਜ਼ੋਰ ਸ਼ੁਰੂ ਹੁੰਦਾ ਹੈ ਰੋਜਾਨਾਂ ਦੀ ਆਦਤ ਪਿਛੋਂ, ਆਦਤ ਪੈਣ ਤੇ ਮਾਜਰਾ ਵਧ ਜਾਣ ਅਤੇ ਇਨ੍ਹਾਂ ਦੀ ਲਤ ਲਾ ਲੈਣ ਨਾਲ। ਲਤ ਤਾਂ ਕਿਸੇ ਵੀ ਚੀਜ਼ ਦੀ ਬੁਰੀ ਹੁੰਦੀ ਹੈ ਚਾਹੇ ਉਹ ਚੀਜ ਘੱਟ ਨਸ਼ੀਲੀ ਹੋਵੇ ਜਾਂ ਜਿਆਦਾ।

ਨਸ਼ੇ ਦਾ ਆਰੰਭ ਆਰੰਭ ਆਮ ਤੌਰ ਤੇ ਅਲ੍ਹੜਪੁਣੇ ਵਿਚ ਹੁੰਦਾ ਹੈ। ਘਰ ਵਿਚ ਪਿਤਾ, ਭਰਾ, ਉਨ੍ਹਾਂ ਦੇ ਦੋਸਤਾਂ ਨੂੰ ਪੀਂਦੇ ਦੇਖਿਆ ਤਾਂ ਉਤਸੁਕਤਾ ਵਸ ਪਹਿਲਾਂ ਚੋਰੀ ਫਿਰ ਸਾਹਮਣੇ। ਜਾਂ ਦੋਸਤਾਂ ਦੇ ਉਕਸਾਉਣ ਤੇ 'ਕੀ ਯਾਰ ਲੜਕੀਆਂ ਵਾਂਗ ਨਾ-ਨਾ ਲਾ ਰਖੀ ਹੈ। ਇਕ ਵਾਰੀ ਪੀ ਕੇ ਤਾਂ ਦੇਖ। ਅਤੇ ਅਲ੍ਹੜ, ਮਾਸੂਮ, ਦੱਬੂ, ਡਰਪੋਕ ਨਾ ਕਹਾਉਣ ਲਈ ਇਸ ਚੁਣੌਤੀ ਨੂੰ ਕਬੂਲ ਕੇ ਪੀਣ ਲੱਗਦਾ ਹੈ। ਸ਼ੁਰੂ ਕਦੇ ਕਦੇ, ਫਿਰ ਨਿਯਮਤ। ਹਰ ਨਸ਼ੇ ਨਾਲ ਇਕ ਉਤੇਜਨਾ ਇਕ ਆਨੰਦ ਮਿਲਣ ਦਾ ਅਹਿਸਾਸ, ਚਾਹੇ ਥੋੜ੍ਹੇ ਸਮੇਂ ਲਈ ਹੀ ਜੁੜਿਆ ਹੁੰਦਾ ਹੈ, ਇਸ ਨਾਲ ਗ਼ਮ ਗਲਤ ਕਰਨ ਦੀ ਪ੍ਰਚਲਤ ਧਾਰਨਾ ਨੂੰ ਤਾਕਤ ਮਿਲਦੀ ਹੈ। ਉਂਜ ਅਸਲੀਅਤ ਦਾ ਇਸ ਧਾਰਨਾ ਨਾਲ ਸਿੱਧਾ ਕੋਈ ਸੰਬੰਧ ਨਹੀਂ। ਕੇਵਲ ਉਸ ਨਾਲ ਜੁੜੇ ਪ੍ਰਭਾਵਾਂ ਤੋਂ ਅੱਖ ਮੀਚਣ ਲਈ ਗ਼ਾਲਿਬ ਦੇ ਕਥਨ ਅਨੁਸਾਰ 'ਦਿਲ ਕੋ ਬਹਿਲਾਨੇ ਕੇ ਲੀਏ ਗ਼ਾਲਿਬ ਯੇ ਖਿਆਲ ਅੱਛਾ ਹੈ' ਵਾਲੀ ਗੱਲ ਹੀ ਫੜ ਲਈ ਜਾਂਦੀ ਹੈ।

ਅਸਲ ਵਿਚ ਨਸ਼ੇ ਦੀ ਮਾਨਸਿਕਤਾ ਪਿਛੇ ਜ਼ਿਆਦਾ ਕਮਜ਼ੋਰ ਇੱਛਾ-ਸ਼ਕਤੀ ਦੇ ਕਾਰਣ, ਦੁਨਿਆਵੀ ਕਸ਼ਟਾਂ ਅਤੇ ਪਰਿਵਾਰਾਂ ਜਾਂ ਦਫ਼ਤਰੀ ਜ਼ਿੰਮੇਵਾਰੀਆਂ ਤੋਂ ਬਚਣ ਲਈ ਨੱਸ ਜਾਣ ਦੀ ਪ੍ਰਵਿਰਤੀ ਹੀ ਜ਼ਿਆਦਾ ਹੁੰਦੀ ਹੈ। ਤਾਂ ਹੀ ਤਾਂ ਨਸ਼ਾਖੋਰ ਉਸ ਵਿਚ ਧਸਦੇ ਚਲੇ ਜਾਂਦੇ ਹਨ। ਨਿਕਲਣਾ ਚਾਹੁਨ ਤੇ ਵੀ ਨਿਕਲ ਨਹੀਂ ਸਕਦੇ। ਛੱਡਣਾ ਚਾਹ ਕੇ ਵੀ ਛੱਡ ਨਹੀਂ ਸਕਦੇ ਅਤੇ ਛੱਡਣ ਵਿਚ ਤਾਂ ਹੀ ਸਫਲ ਹੋ ਸਕਦੇ ਹਨ ਜੇਕਰ ਹਾਨੀਆਂ ਦਾ ਅਹਿਸਾਸ ਵਧ ਜਾਣ ਤੇ ਆਪਣੇ ਅੰਦਰ ਪੂਰੀ ਸ਼ਕਤੀ ਨਾਲ ਦ੍ਰਿੜਤਾ ਲਿਆਉਣ ਦੀ

ਸੋਚ ਜਾਗੇ ਜਾਂ ਜੀਵਨ ਦੀ ਸਾਰਥਕਤਾ ਲਈ ਕੋਈ ਨਵਾਂ ਉਦੇਸ਼, ਨਵਾਂ ਨਿਸ਼ਾਨਾ, ਨਵੀਂ ਰਾਹ ਮਿਲ ਜਾਏ। ਭਾਵ ਆਦਤ ਤੋਂ ਵਧਕੇ ਲਗ ਜਾਣ ਤੇ ਵੀ ਸੰਭਾਵਨਾਵਾਂ ਦੇ ਦਰ ਦੋਵੇਂ ਪਾਸੇ ਖੁੱਲ੍ਹੇ ਰਹਿੰਦੇ ਹਨ। ਜਦੋਂ ਕੋਈ ਛੱਡਣ ਦਾ ਮਨ ਬਣਾ ਲਵੇ ਤਾਂ ਛੱਡਣ ਦੀਆਂ ਕੁਝ ਤਕਲੀਫਾਂ ਝੱਲ ਕੇ ਵੀ ਛੱਡ ਸਕਦਾ ਹੈ।

## ਛੱਡਣ-ਛੁਡਵਾਉਣ ਦੀ ਪ੍ਰਕਿਰਿਆ

ਦੂਜੇ ਨਸ਼ਿਆਂ ਦੀ ਗੱਲ ਛੱਡ ਕੇ ਇਥੇ ਅਸੀਂ (ਸਮੈਕ 'ਤੇ ਆਗਾਮੀ ਕਿਸ਼ਤ ਵਿਚ ਅਸੀਂ ਅਲੱਗ ਲਿਖ ਰਹੇ ਹਾਂ।) ਪਰਿਵਾਰਾਂ ਲਈ ਸਭ ਤੋਂ ਜ਼ਿਆਦਾ ਹਾਨੀਕਾਰਕ ਸ਼ਰਾਬਖੋਰੀ ਦੀ ਗੱਲ ਹੀ ਕਰੀਏ, ਤਾਂ ਮੈਂ ਜਾਨਣਾ ਚਾਹਾਂਗੀ ਕਿ ਸ਼ਰਾਬੀ ਖੁਦ ਛਡਣ ਦਾ ਇੱਛਕ ਨਾ ਹੋਵੇ ਤਾਂ ਦੁਖੀ ਪਤਨੀਆਂ ਇਸ ਦੇ ਲਈ ਕੀ ਕਰਨ ? ਅਤੇ ਛੱਡਣ ਦਾ ਇਛੱਕ ਹੋਵੇ ਤਾਂ ਕੀ ਇਲਾਜ ਨਾਲ ਛੁਡਾਉਣਾ ਸੰਭਵ ਹੈ ? ਇਸ ਦਾ ਤਰੀਕਾ ਕੀ ਹੈ ? ਇਕ ਮਾਨਸਿਕ ਇਲਾਜ ਦੇ ਨਾਤੇ ਤੁਸੀਂ ਇਸ ਵਿਚ ਕਿਸ ਹੱਦ ਤੱਕ ਸਫਲ ਹੋ ਸਕਦੇ ਹੋ ?

ਇਨ੍ਹਾਂ ਸਵਾਲਾਂ ਦੇ ਉੱਤਰ ਵਿਚ ਡਾ: ਅਰੁਨ ਗੁਪਤਾ ਦਾ ਕਹਿਣਾ ਸੀ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਸ਼ਰਾਬ ਦਾ ਵਿਅਕਤੀ ਤੇ ਜਾਂ ਉਸ ਦੇ ਪਰਿਵਾਰ ਤੇ ਕੀ ਅਸਰ ਹੈ। ਜੇਕਰ ਉਹ ਸਮਾਜਿਕ ਰੂਪ ਨਾਲ ਆਪਣੀ ਜੇਬ ਦੀ ਹੱਦ ਅੰਦਰ ਚਲਦਾ ਹੈ। ਉਸ ਦੀ ਸਿਹਤ, ਆਰਥਿਕ ਬੱਜਟ ਅਤੇ ਉਸ ਦੇ ਪਰਿਵਾਰ ਤੇ ਇਸ ਦਾ ਕੋਈ ਮੰਦਾ ਅਸਰ ਨਹੀਂ ਪੈਂਦਾ। ਕੇਵਲ 'ਸਟੇਟਸ ਸਿੰਬਲ' ਦੇ ਰੂਪ ਵਿਚ ਜਾਂ ਕਦੇ ਕਦੇ 'ਫਾਰ ਕੰਪਨੀ ਸੇਕ' ਪੀਂਦਾ ਹੈ ਤਾਂ ਖਾਸ ਹਰਜ ਨਹੀਂ। ਇੱਥੇ ਕੇਵਲ ਇਕ ਗੱਲ ਦਾ ਸਾਰਿਆਂ ਨੂੰ ਧਿਆਨ ਰਖਣਾ ਚਾਹੀਦਾ ਹੈ ਕਿ ਪਾਰਟੀ ਜਾਂ ਸੰਗਤ ਵਿਚ ਜੋ ਵਿਅਕਤੀ ਪੀਣਾ ਨਹੀਂ ਚਾਹੁੰਦਾ ਉਸ ਨੂੰ ਸ਼ਰਮਿੰਦਾ ਕਰ ਕੇ ਉਸ ਨੂੰ ਉਸ ਦਾ ਟੈਕਸ ਜਾਂ ਉਸ ਤੇ ਦਬਾਅ ਪਾਕੇ ਉਸ ਨੂੰ ਪੀਣ ਲਈ ਪ੍ਰੇਰਿਤ ਜਾਂ ਮਜਬੂਰ ਨਾ ਕਰ ਦਿਤਾ ਜਾਏ। ਉਸ ਦੀ ਨਾ ਪੀਣ ਦੀ ਅਜਾਦੀ ਬਹਾਲ ਰਖੀ ਜਾਏ, ਜੋ ਸਾਰਿਆਂ ਦੇ ਹਿੱਤ ਵਿਚ ਹੈ। ਦੂਜੀ ਗੱਲ, ਕੋਈ ਆਦਤਨ ਥੋੜ੍ਹੀ ਮਾਤਰਾ ਵਿਚ ਪੀਂਦਾ ਹੈ ਤਾਂ ਉਸ ਤੇ ਨਿਗਾਹ ਰੱਖੀ ਜਾਏ ਕਿ ਉਹ ਇਕ ਹੱਦ ਤੋਂ ਅੱਗੇ ਨਾ ਜਾਏ ਅਤੇ ਹੱਦ ਟੱਪਣ ਤੋਂ ਉਹ ਨੂੰ ਰੋਕਿਆ ਜਾਏ।

ਰਹੀ ਗੱਲ ਪਤਨੀਆਂ ਦੀ ਤਾਂ ਮੈਂ ਕਹਿਣਾ ਚਾਹਾਂਗਾ ਕਿ ਲੜਾਈ ਝਗੜੇ ਨਾਲ ਗੱਲ ਬਣਦੀ ਨਹੀਂ। ਅਕਸਰ ਬਿਗੜਦੀ ਹੀ ਹੈ। ਇਸ ਵਿਚ ਵਾਅਦੇ ਲੈਣ ਨਾਲ ਵੀ ਕੋਈ ਲਾਭ ਨਹੀਂ ਹੋਵੇਗਾ ਕਿਉਂਕਿ ਸ਼ਰਾਬੀ ਆਦਮੀ ਕਦੇ ਵੀ ਆਪਣੇ ਵਾਅਦੇ ਤੇ ਸਥਿਰ ਨਹੀਂ ਰਹਿ ਸਕਦਾ। ਪਤਨੀ ਨੂੰ ਉਸ ਮਸਲੇ ਦੀ ਤਹਿ ਤੱਕ ਜਾਣਾ ਪਵੇਗਾ ਜਿਸ ਵਿਚ ਪੈਕੇ ਉਸ ਦੀ ਪੀਣ ਦੀ ਆਦਤ ਵਧੀ ਜਾਂ ਵਧਦੀ ਹੈ। ਸਮੇਂ ਸਮੇਂ ਉਸ ਦਾ 'ਮੂਡ' ਦੇਖ ਕੇ ਉਸ ਨਾਲ ਉਸ ਦੇ ਉਸ ਹੀ ਮਸਲੇ ਤੇ ਗੱਲ ਹਮਦਰਦੀ ਨਾਲ ਕਰਨੀ ਚਾਹੀਦੀ ਹੈ ਅਤੇ ਮਸਲੇ ਦੇ ਹੱਲ ਵਿਚ ਸੰਭਵ ਸਹਿਯੋਗ ਦੇਣਾ ਚਾਹੀਦਾ ਹੈ। ਇਸ ਮਸਲੇ ਦਾ ਹੱਲ ਪਤਨੀ ਦੇ ਅਧਿਕਾਰ ਖੇਤਰ ਤੋਂ ਬਾਹਰ ਹੋਵੇ ਤਾਂ ਵੀ ਮਸਲੇ ਦਾ ਸਾਹਮਣਾ ਕਰਨ ਲਈ ਉਸ ਦਾ ਆਤਮ ਵਿਸ਼ਵਾਸ ਜਗਾਉਣ-ਜੁਟਾਉਣ ਦਾ ਕੰਮ ਪਤਨੀ ਕਰ ਸਕਦੀ ਹੈ। ਫਿਰ ਜਦੋਂ ਉਹ ਛੱਡਣ ਦੀ ਇੱਛਾ ਪ੍ਰਗਟ ਕਰੇ ਤਾਂ ਉਸਨੂੰ ਹਸਪਤਾਲ ਜਾਂ ਕਲੀਨਿਕ ਦੇ ਨਸ਼ਾ ਛੁਡਾਊ ਕੇਂਦਰ ਵਿਚ ਮਾਨਸਿਕ ਇਲਾਜ ਦੇ ਡਾਕਟਰਾਂ ਪਾਸ ਲੈ ਜਾਣਾ ਚਾਹੀਦਾ ਹੈ।

ਜੀ ਹਾਂ। ਇਲਾਜ ਨਾਲ ਸ਼ਰਾਬ ਛੁਡਾਉਣਾ ਸੰਭਵ ਹੈ ਉਹ ਵੀ ਘੱਟ ਸਮੇਂ ਵਿਚ। ਇਸ ਦੇ ਲਈ ਅਸੀਂ ਰੋਗੀ ਨੂੰ ਭਰਤੀ ਕਰ ਕੇ ਆਪਣੀ ਨਿਗਰਾਨੀ ਵਿਚ ਰਖਦੇ ਹਾਂ। ਸਭ ਤੋਂ ਪਹਿਲਾਂ ਇਹ ਦੇਖਦੇ ਹਾਂ ਕਿ ਸ਼ਰਾਬ ਉਸ ਦੇ ਸਰੀਰ ਤੇ ਕਿੰਨੀ ਮਾਤਰਾ ਵਿਚ ਘਾਤਕ ਅਸਰ ਛੱਡ ਚੁਕੀ ਹੈ ? ਜ਼ਿਆਦਾ ਮਾਤਰਾ ਵਿਚ ਜ਼ਿਆਦਾ ਸਮੇਂ ਤਕ ਪੀਣ ਵਾਲਿਆਂ ਤੇ ਤਾਂ ਇਹ ਬਹੁਤ ਘਾਤਕ ਦੁਰਪ੍ਰਭਾਵ ਛੱਡ ਚੁੱਕੀ ਹੈ। ਜਿਗਰ ਤੇ ਸਾਰਿਆਂ ਤੋਂ ਜਿਆਦਾ ਇਸ ਦਾ ਅਸਰ ਬੁਰਾ ਪੈਂਦਾ ਹੈ। ਪੇਟ ਵਿਚ ਅਲਸਰ ਵੀ ਇਸ ਨਾਲ ਹੋ ਸਕਦਾ ਹੈ, ਦੂਜਾ ਖਰਾਬ ਅਸਰ ਦਿਮਾਗ ਤੇ ਪੈਂਦਾ ਹੈ। ਦਿਮਾਗ ਦੀ ਹਾਲਤ ਵਿਗੜਨ ਲਗਦੀ ਹੈ ਅਤੇ ਹੌਲੀ-ਹੌਲੀ ਮੱਥਾ ਭੱਖਣ ਲੱਗਦਾ ਹੈ। ਇਨਾ ਜ਼ਿਆਦਾ ਨੁਕਸਾਨ ਵੀ ਨਾ ਹੋ ਚੁੱਕਿਆ ਹੋਵੇ ਕਿ ਮਰਜ਼ ਅਸਾਧ ਹੋ ਜਾਏ। ਅਸੀਂ ਪਹਿਲਾਂ ਉਨ੍ਹਾਂ ਸਾਰੀਆਂ ਬੀਮਾਰੀਆਂ ਦਾ ਇਲਾਜ ਕਰਦੇ ਹਾਂ ਜੋ ਸ਼ਰਾਬ ਦੇ ਕਾਰਣ ਪੈਦਾ ਹੋਈਆਂ। ਇਸ ਦੇ ਨਾਲ ਸ਼ਰਾਬ ਬੰਦ ਕਰਕੇ ਦੇਖਦੇ ਹਾਂ ਇਸ ਦੌਰਾਨ ਨਾ ਪੀਣ ਨਾਲ ਜੋ ਲੱਛਣ ਪੈਦਾ ਹੁੰਦੇ ਹਨ—ਚਿੰਤਾ, ਘਬਰਾਹਟ, ਬੇਚੈਨੀ, ਹੱਥ ਪੈਰ ਦਾ ਕੰਬਣਾ, ਨੀਂਦ ਦੀ ਘਾਟ, ਚੇਤਨਾ ਭ੍ਰਮ ਆਦਿ—ਇਨ੍ਹਾਂ ਨੂੰ ਰੋਕਣ



ਦੀਆਂ ਦਵਾਈਆਂ ਦਿੰਦੇ ਹਾਂ। ਲਗਭਗ 15 ਦਿਨਾਂ ਵਿਚ ਇਹ ਸਾਰੇ ਅਸਰ ਖਤਮ ਹੋ ਜਾਂਦੇ ਹਨ। ਇਸ ਪਿਛੋਂ ਉਹ ਦੁਬਾਰਾ ਨਾ ਪੀਣ ਲੱਗੇ ਇਸ ਦੇ ਲਈ ਬੀਹੇਵੀਅਰ ਥੇਰਾਪੀ ਦੇਂਦੇ ਹਾਂ। ਆਪਣੀ ਨਿਗਰਾਨੀ ਹੇਠ 'ਏਂਟਾਬਿਊਜ' ਦੀ ਵਰਤੋਂ ਬਿਜਲੀ-ਸ਼ਾਟ ਨਾਲ ਇਲਾਜ, ਧਿਆਨ ਯੋਗ, ਗਰੁੱਪ ਸਾਈਕੋਥੇਰਾਪੀ, ਨਸ਼ਾ ਛਡਣ ਵਾਲੇ ਲੋਕਾਂ ਦੀ ਸੰਸਥਾ ਦੀ ਮੈਂਬਰਸ਼ਿਪ ਆਦਿ।

ਇਸ ਨਾਲ ਇਕ ਵਾਰ ਤਾਂ ਉਸ ਦੀ ਸ਼ਰਾਬ ਲੱਗਭਗ ਛੁੱਟ ਜਾਂਦੀ ਹੈ, ਪਰ ਅਨੇਕ ਮਾਮਲਿਆਂ ਵਿਚ ਹਫਤੇ ਮਹੀਨੇ ਹੀ ਨਹੀਂ—ਇਕ ਲੰਬੇ ਸਮੇਂ ਤਕ ਵੀ ਛੱਡਣ ਪਿਛੋਂ ਉਹ ਫ਼ਿਰ ਪੀਣ ਲੱਗਦੇ ਹਨ। ਇਸ ਦੇ ਲਈ ਉਨ੍ਹਾਂ ਪਾਸ ਦਲੀਲਾਂ ਹੁੰਦੀਆਂ ਹਨ—ਫਲਾਂ ਪਰੇਸ਼ਾਨੀ ਆਈ, ਫਲਾਂ ਦਿੱਕਤ ਆਈ...ਪੈਸੇ ਦੀ ਤੰਗੀ ਨਾਲ ਚਿੰਤਾ, ਤਣਾਅ ਵਧਿਆ ਆਦਿ। ਓਦੋਂ ਉਹ ਇਹ ਭੁੱਲ ਜਾਂਦੇ ਹਨ ਕਿ ਸ਼ਰਾਬ ਪੀਣ ਨਾਲ ਪੈਸੇ ਦੀ ਤੰਗੀ ਵਧੇਗੀ ਜਾਂ ਘੱਟ ਹੋਵੇਗੀ ? ਅਸਲ ਵਿਚ ਕਮਜ਼ੋਰ ਮਨ ਵਾਲਿਆਂ ਦੀ ਉਹ ਹੀ ਪੁਰਾਣੀ ਆਦਤ ਉਭਰਨ ਲਗਦੀ ਹੈ, ਤਣਾਅ ਸਹਿਣ ਨਾ ਕਰ ਕੇ ਨਸ਼ੇ ਵਿਚ ਧਸ ਜਾਣ ਦੀ...ਜੀ ਨਹੀਂ ਤੰਬਾਕੂ, ਬੀੜੀ, ਸਿਗਰਟ ਛੁਡਵਾਉਣ ਵਾਲੇ ਕੇਂਦਰਾਂ ਦੀ ਅਜੇ ਕੋਈ ਵਿਸ਼ੇਸ਼ ਵਿਵਸਥਾ ਸਾਡੇ ਪਾਸ ਨਹੀਂ ਹੈ।

ਤਾਂ ਵੀ ਇਸ ਦਿਸ਼ਾ ਵਿਚ ਨਸ਼ਾ ਰੋਕੂ ਮੁਖ ਉਪਾਅ ਜਨ ਸਿੱਖਿਆ ਹੀ ਹੈ। ਘਰਾਂ ਵਿਚ ਅਤੇ ਸਕੂਲਾਂ ਵਿਚ ਬੱਚਿਆਂ ਨਾਬਾਲਗਾਂ ਤੇ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਸਕੂਲਾਂ ਵਿਚ ਨਾਬਾਲਗਾਂ ਲਈ ਨਸ਼ਾ ਰੋਕੂ ਪਾਠ ਕਰਮ ਅਤੇ ਪਰੋਗਰਾਮ ਚਲਾਏ ਜਾਣ, ਕਿਉਂਕਿ ਆਰੰਭ ਦੀ ਇਹ ਹੀ ਉਮਰ ਹੁੰਦੀ ਹੈ। ਪਤਨੀਆਂ ਆਪਣੀ ਵਲੋਂ ਸ਼ਰਾਬਖੋਰੀ ਨੂੰ ਉਤਸਾਹ ਨਾ ਦੇਣ ਨਾ ਉਸ ਵਿਚ ਸਹਿਯੋਗ ਦੇਣ, ਨਾ ਇਸ ਨੂੰ ਲੈ ਕੇ ਘਰ ਵਿਚ ਕਲੇਸ਼, ਅਸ਼ਾਂਤੀ ਦਾ ਵਾਤਾਵਰਨ ਬਨਾਉਣ। ਪਿਆਰ ਨਾਲ ਭਰੋਸੇ ਵਿਚ ਲੈ ਕੇ ਹੌਲੀ-ਹੌਲੀ ਮਾਤਰਾ ਘੱਟ ਕਰਾਉ ਅਤੇ ਮਸਲੇ ਦੇ ਹੱਲ ਵਿਚ ਸਹਿਯੋਗ ਦੇ ਕੇ ਉਨ੍ਹਾਂ ਨੂੰ ਛੱਡਣ ਲਈ ਮਾਨਸਿਕ ਰੂਪ ਨਾਲ ਤਿਆਰ ਕਰਨ। ਕੁਝ ਮਾਮਲਿਆਂ ਵਿਚ ਅੰਤ ਪ੍ਰਭਾਵਤ ਗਰੰਥੀਆਂ ਦੇ ਕਾਰਣ ਸ਼ਰਾਬੀ ਕਿਸੇ ਦਲੀਲ, ਕਿਸੇ ਉਪਾਅ ਨਾਲ ਵੀ ਸ਼ਰਾਬ ਛੱਡ ਨਹੀਂ ਸਕਦੇ ਸਗੋਂ ਮਾਤਰਾ ਵਧਾਉਣ ਦੀ ਉਨ੍ਹਾਂ ਦੀ ਅੰਦਰੂਨੀ ਮੰਗ ਵਧਦੀ ਹੀ ਜਾਂਦੀ ਹੈ।

ਇਸ ਹਾਲਤ ਵਿਚ ਬੀਮਾਰੀ ਸਮਝ ਕੇ ਉਨ੍ਹਾਂ ਨੂੰ ਇਲਾਜ ਲਈ ਰਾਜ਼ੀ ਕਰਨਾ ਹੀ ਮੁਖ ਉਪਾਅ ਹੋਵੇਗਾ। ਹਸਪਤਾਲਾਂ ਵਿਚ ਨਸ਼ਾ ਰੋਕ ਸੇਵਾਵਾਂ ਅਤੇ ਹੋਰ ਸੇਵਾਵਾਂ ਵਧਾਈਆਂ ਜਾਣ। ਸੰਸਥਾਵਾਂ ਵਿਚ ਜਿਲਾ ਕੇਂਦਰਾਂ ਤੋਂ ਹੇਠਾਂ ਤਕ ਸਥਾਨਕ ਪੱਧਰ ਤੇ ਵੀ ਨਸ਼ਾ ਰੋਕੂ ਕੇਂਦਰਾਂ ਅਤੇ ਇਲਾਜ ਦੀਆਂ ਸੇਵਾਵਾਂ ਦਾ ਵਿਸਥਾਰ ਹੋਵੇ। ਇਨ੍ਹਾਂ ਯਤਨਾਂ ਨਾਲ ਇਸ ਸਮਾਜਕ, ਆਰਥਿਕ ਇਲਾਜ ਅਤੇ ਮਾਨਵੀ ਮਸਲੇ ਦਾ ਹੱਲ ਸੰਭਵ ਹੈ।

●

---

ਹੱਡ ਬੀਤੀ

# ਸੁੱਖਾ ਬਨਾਮ ਬਾਬਾ

—ਗੁਰਵਿੰਦਰ ਰਿੰਪਾ

---

ਇਹ ਆਮ ਹੀ ਦੇਖਿਆ ਜਾਂਦਾ ਹੈ ਕਿ ਲੋਕਾਂ ਦੀ ਅਗਿਆਨਤਾ ਉਹਨਾਂ ਦੇ ਮਨਾਂ 'ਚ ਭੂਤਾਂ-ਪ੍ਰੇਤਾਂ, ਜਾਦੂ-ਟੂਣਿਆਂ ਬਾਬਿਆਂ ਪ੍ਰਤੀ ਪਾਏ ਜਾਂਦੇ ਭੈਅ ਦਾ ਕਾਰਣ ਬਣਦੀ ਹੈ। ਇਸੇ ਲਈ ਪੁਰਾਣੇ ਸਮੇਂ ਦੇ ਕਲਪਿਤ ਵਿਸ਼ਵਾਸ ਲੋਕਾਂ 'ਚ ਉਸੇ ਤਰ੍ਹਾਂ ਹੀ ਪਾਏ ਜਾਂਦੇ ਹਨ। ਅਗਿਆਨਤਾ ਦੀ ਇਕ ਦਿਲਚਸਪ ਘਟਨਾ ਮੇਰੇ ਇਕ ਮਿੱਤਰ ਨਾਲ ਵਾਪਰੀ। ਇਕ ਦਿਨ ਉਸਨੇ ਸ਼ੌਂਕ ਵਜੋਂ ਹੀ ਸੁੱਖੇ ਦੇ ਪਕੌੜੇ ਖਾ ਲਏ। ਉਸਨੂੰ ਸੁੱਖਾ ਚੜ੍ਹ ਗਿਆ ਤੇ ਉਹ ਘਰ ਆ ਕੇ ਊਟ-ਪਟਾਂਗ ਬੋਲਣ ਲੱਗ ਪਿਆ। ਸੁੱਖੇ ਦੇ ਨਸ਼ੇ 'ਚ ਉਹ ਕਦੇ ਕਿਸੇ ਗੱਲ ਦੀ ਲੱਤ ਫੜ੍ਹਦਾ, ਕਦੇ ਕਿਸੇ ਦੀ ਬਾਂਹ। ਘਰਦਿਆਂ ਨੇ ਸੋਚਿਆ ਉਸਨੂੰ ਕਿਸੇ ਉਪਰੀ ਸ਼ੈਅ ਦੀ ਕਸਰ ਹੋ ਗਈ। ਉਹ ਰੱਲ ਬਾਬੇ ਦੇ ਸਥਾਨ ਤੇ ਗਏ ਬਾਬਾ ਜੀ ਸਾਡੇ ਪੱਤਰ ਨੂੰ ਬਚਾ ਲਉ। ਥੋੜਾ ਹੀ ਆਸਰਾ ਹੈ। ਹੁਣ ਤਾਂ " ਆਂਢੀਆਂ ਗੁਆਂਢੀਆਂ ਨੇ ਵੀ ਬਲਦੀ ਤੇ ਤੇਲ ਪਾਇਆ ਅਖੇ " ਬਈ ਸਾਨੂੰ ਤਾਂ ਇਹ ਕਸਰ' ਦਾ ਚਾਲਾ ਲਗਦੇ। ਚੰਗੇ ਭਲੇ ਮੁੰਡੇ ਨੂੰ ਹੋਰ ਕੀ ਹੋਣਾ ਸੀ "। ਕਿਸੇ ਹੋਰ ਨੇ ਆਖਿਆ " ਇੱਕ ਵਾਰੀ ਮੇਰੀ ਭੂਆ ਦੇ ਪੋਤਰੇ ਨੂੰ ਇਸ ਤਰਾਂ ਹੀ ਕੁਛ ਹੋ ਗਿਆ ਸੀ ਉਹਨਾਂ ਬਾਬੇ ਦੀ ਸਮਾਧ ਤੇ ਜਾ ਕੇ ਭੁੱਲ ਬਖਸਾਈ ਤਾਂ ਉਹ ਠੀਕ ਹੋਈਆ। ਤੁਸੀਂ ਵੀਂ ਭਾਈ ਆਵਦਾ ਓਹੜ-ਪੋਹੜ ਕਰੋ। ਜਦੋਂ ਨਸਾ ਕੁੱਝ ਘਟਿਆ ਤਾਂ ਉਹ ਬੋਲਣੋਂ ਹਟ ਗਿਆ। ਘਰ ਦਿਆਂ ਨੇ ਬਾਬੇ ਦਾ ਲੱਖ ਲੱਖ ਸੁਕਰ ਕੀਤਾ। ਸਵੇਰ ਨੂੰ ਜਦ ਉਸਦਾ ਨਸ਼ਾ ਬਿਲਕੁਲ ਉਤਰ ਗਿਆ। ਤਾਂ ਠੀਕ ਹੋ ਗਿਆ। ਪ੍ਰਤੂ ਜਦ ਘਰ ਦਿਆਂ ਨੂੰ ਉਸਦੇ ਸੁਖਾਂ ਖਾਣ ਵਾਲੀ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੂੰ ਆਪਣੇ ਕੀਤੇ ਤੇ ਪਛਤਾਵਾ ਹੋਇਆ। ਸ਼ਾਇਦ' ਚ ਇਸ ਘਟਨਾ ਦੀ ਚਰਚਾ ਲੋਕਾਂ ਚ ਖੂਬ ਹੋਈ। ਅਸਲੀਅਤ ਪਤਾ ਚੱਲਣ ਤੇ ਅੰਧ ਵਿਸ਼ਵਾਸੀ ਲੋਕ ਨਿਰ ਉਤਰ ਸਨ।

# ਲੋਕਪੱਖੀ ਲੋਕਧਾਰਾ

—ਡਾ: ਟੀ. ਆਰ. ਵਿਨੋਦ

ਲੋਕਰਾਜ ਵਾਂਗ ਲੋਕਧਾਰਾ ਵੀ ਭੁਲੇਖਾ ਪਾਉਣ ਵਾਲਾ ਸਮਾਜ ਹੈ। 'ਲੋਕ ਅਤੇ 'ਧਾਰਾ' ਦੋਵੇਂ ਸਾਡੇ ਮੋਹ ਦੇ ਪਾਤਰ ਬਣੇ ਤੁਰੇ ਆ ਰਹੇ ਹਨ। ਇਹ ਵੀ ਇਕ ਤਰ੍ਹਾਂ ਦੀ ਲੋਕਧਾਰਾ ਹੀ ਹੈ। ਇਹ ਮੋਹ ਹਾਕਮ ਸਿਆਸਤ ਨੂੰ ਰਾਸ ਆਉਂਦਾ ਹੈ ਕਿਉਂਕਿ ਇਹਦੇ ਬਿਨਾਂ 'ਲੋਕ' ਨੂੰ ਵਰਤਿਆ ਨਹੀਂ ਜਾ ਸਕਦਾ। ਹਾਕਮ ਸਿਆਸਤ ਕੋਲ ਆਪਣੇ ਹਿਤਾਂ ਦੀ ਚੇਤਨਾ ਹੈ। ਉਹ ਲੋਕਾਂ ਨਾਲੋਂ ਵੱਧ ਸਿਆਣੀ ਵੀ ਹੈ। ਇਸੇ ਲਈ 'ਲੋਕ' ਦੇ ਵਿਭਿੰਨ ਦਾਇਰਿਆਂ ਦੀ ਪ੍ਰਵਾਨ ਰਵਾਇਤ ਨੂੰ ਉਨ੍ਹਾਂ ਦੇ ਵਿਰੁੱਧ ਭੁਗਤਾਉਣ ਵਿਚ ਕਾਮਯਾਬ ਹੈ। ਦੁਖਾਂਤ ਇਹ ਹੈ ਕਿ ਲੋਕਾਂ ਅਤੇ ਉਨ੍ਹਾਂ ਦੀਆਂ ਆਗੂ ਪਾਰਟੀਆਂ ਨੂੰ ਇਹ ਗੱਲ ਸਮਝ ਨਹੀਂ ਆਉਂਦੀ। ਹਾਲਾਂ ਕਿ ਹਾਕਮਾਂ ਦੀ ਜੀਵਨ-ਜਾਚ ਵਿਚ ਰਵਾਇਤ ਦਾ ਦਖਲ 'ਰੁਮਾਂਸ' ਤੱਕ ਹੀ ਮਹਿਦੂਦ ਹੈ।

ਲੋਕਧਾਰਾ ਲੋਕਾਂ ਦੇ ਵਿਭਿੰਨ ਗੁੱਟਾਂ ਦੀ ਸਿਰਜਨਾ ਹੈ ਪਰ ਲੋਕ ਅਤੇ ਉਨ੍ਹਾਂ ਦੀ ਸਿਰਜਨਾ ਹਮੇਸ਼ਾਂ ਦੇਸ਼-ਕਾਲ ਦੀਆਂ ਸੀਮਾਵਾਂ ਵਿਚ ਬੱਝੇ ਹੋਏ ਹੁੰਦੇ ਹਨ। ਉਨ੍ਹਾਂ ਦਾ ਕੋਈ ਇਤਿਹਾਸ ਹੁੰਦਾ ਹੈ। ਇਤਿਹਾਸ ਦੇ ਇਕ ਖਾਸ ਪੜਾ ਉਤੇ ਹੋਂਦ ਵਿਚ ਆਉਣ ਵਾਲੀਆਂ ਸਿਰਜਨਾਵਾਂ ਉਸ ਪੜਾ ਦੀਆਂ ਸੰਭਾਵਨਾਵਾਂ ਅਤੇ ਮੰਗ ਦੀਆਂ ਅਨੁਸਾਰੀ ਹੋਣ ਕਰਕੇ ਇਤਿਹਾਸਕ ਪ੍ਰਾਪਤੀ ਦਾ ਵਸੀਲਾ ਵੀ ਹੁੰਦੀਆਂ ਹਨ। ਇਤਿਹਾਸਿਕ ਉਸਾਰੀ ਦਾ ਅਧਾਰ ਇਹ ਸਿਰਜਨਾਵਾਂ ਹੀ ਹੁੰਦੀਆਂ ਹਨ ਪਰ ਉਸਾਰੀ ਦੇ ਅਗਲੇ ਪੜਾ ਉਤੇ ਇਨ੍ਹਾਂ ਨੂੰ ਉਵੇਂ ਨਹੀਂ ਵਰਤਿਆ ਜਾ ਸਕਦਾ। ਉਹ ਜਾਂ ਤਾਂ ਅਮਲਯੋਗ ਨਹੀਂ ਰਹਿੰਦੀਆਂ ਜਾਂ ਅਪਨਾਉਣਯੋਗ ਨਹੀਂ ਹੁੰਦੀਆਂ। ਇਹ ਵਸਤੂ-ਸਥਿਤੀ ਨਵੇਂ ਸਿਰਜਨਹਾਰ ਪੈਦਾ ਕਰਦੀ ਹੈ ਜੋ ਪ੍ਰਾਪਤ ਦਾ ਰੂਪਾਂਤਰਣ ਕਰਦੇ ਹਨ ਅਤੇ ਨਵੀਆਂ ਘਾੜਤਾਂ ਘੜ ਕੇ ਉਨ੍ਹਾਂ ਨੂੰ 'ਲੋਕ' ਵਿਚ ਪ੍ਰਚਲਿਤ ਕਰਦੇ ਹਨ। ਇਉਂ ਨਵੀਂ ਲੋਕਧਾਰਾ ਹੋਂਦ ਵਿਚ ਆਉਂਦੀ ਹੈ। ਪੁਰਾਣਾ ਖੁਰਦਾ ਹੈ, ਨਵਾਂ ਉਸਰਦਾ ਹੈ। ਇਹ ਇਤਿਹਾਸਕ ਨੇਮ ਹੈ। ਇਸ ਨੇਮ ਦੇ ਪੈਰੋਕਾਰ ਹੀ ਲੋਕਪੱਖੀ ਲੋਕਧਾਰਾ ਸਿਰਜਣ ਦੇ ਯੋਗ ਹੁੰਦੇ ਹਨ। ਪੰਜਾਬ ਦੇ ਮੱਧਕਾਲ ਵਿਚ ਇਹ ਕਾਰਜ ਸੂਫ਼ੀ ਲਹਿਰ ਨੇ ਕੀਤਾ, ਸਿੱਖ ਲਹਿਰ ਨੇ ਕੀਤਾ। ਆਧੁਨਿਕ ਕਾਲ ਵਿਚ ਇਹ ਲੋਕ ਵਿਰਸਾ ਸਾਮਰਾਜ ਵਿਰੋਧੀ ਕਿਰਤੀ-ਕਿਸਾਨ ਲਹਿਰਾਂ ਨੇ ਵਰਤਿਆ ਪਰ ਨਾਲੋਂ ਨਾਲ ਇਸ ਵਿਰਸੇ ਦੀ ਵਰਤੋਂ ਲੋਕ-ਵਿਰੋਧੀ ਤਾਕਤਾਂ ਵੀ ਕਰਦੀਆਂ ਆ ਰਹੀਆਂ ਹਨ। ਸੋ ਲੋਕਧਾਰਾ ਪ੍ਰਤੀ ਸਾਡੀ ਪਹੁੰਚ ਭਾਵੁਕ ਨਹੀਂ, ਬੌਧਿਕ ਹੋਣੀ ਚਾਹੀਦੀ ਹੈ। ਜੇ ਲੋਕਧਾਰਾ ਮੁਹਤਬਰਾਂ ਦੇ ਐਸ਼ੋ ਅਰਾਮ ਲਈ ਵਰਤੀ ਜਾਂਦੀ ਹੈ, ਜੇ ਲੋਕਧਾਰਾ ਜਾਤੀਗਤ ਅਤੇ ਸੰਪਰਦਾਇਕ ਭਾਵਨਾਵਾਂ ਦੇ ਪਸਾਰ ਲਈ ਵਰਤੀ ਜਾਂਦੀ ਹੈ, ਜੇ ਲੋਕਧਾਰਾ ਲੋਕਾਂ ਨੂੰ ਜਾਦੂ ਟੂਣਿਆਂ ਤੱਕ ਮਹਿਦੂਦ ਰੱਖਣ ਲਈ ਵਰਤੀ ਜਾਂਦੀ ਹੈ, ਜੇ ਲੋਕਧਾਰਾ ਜ਼ਿੰਦਗੀ ਤੋਂ ਨਿਰਲੇਪਤਾ ਦਾ ਪਾਠ ਪੜ੍ਹਾਉਂਦੀ ਹੈ, ਜੇ ਇਹ ਕੱਚੇ ਕੋਠਿਆਂ ਦੇ ਵਾਸੀਆਂ ਦੇ ਮਨ ਵਿਚ ਹਵੇਲੀਆਂ ਤੇ ਕੋਠੀਆਂ ਦਾ ਭੈਅ ਪੈਦਾ ਕਰਦੀ ਹੈ, ਸੰਖੇਪ ਵਿਚ ਜੇ ਇਹ ਹੱਕਦਾਰਾਂ ਨੂੰ ਉਨ੍ਹਾਂ ਦੇ ਹੱਕਾਂ ਦੀ ਚੇਤਨਾ ਤੋਂ ਲਾਂਭੇ ਲਿਜਾਂਦੀ ਹੈ ਤਾਂ ਸਾਨੂੰ ਇਸ ਦੇ ਗੌਰਵ ਬਾਰੇ ਗੰਭੀਰਤਾ ਨਾਲ ਸੋਚਣਾ ਪਵੇਗਾ। ਸਾਨੂੰ ਐਸੀ ਲੋਕਧਾਰਾ ਤੋਂ ਆਪਣੀ ਸਕੀਰੀ ਤੋੜਨੀ ਪਵੇਗੀ ਅਤੇ ਸਰੀਕਾ ਵਿੱਢਣਾ ਪਵੇਗਾ। ਵਿਰਸੇ ਦੀਆਂ ਲੋਕਪੱਖੀ ਘਾੜਤਾਂ ਨੂੰ ਲੋਕਵਿਰੋਧੀ ਬਣਤਰਾਂ ਤੋਂ ਨਿਖੇੜਕੇ ਉਨ੍ਹਾਂ ਨੂੰ ਅਧੁਨਿਕ-ਭਾਵੀ ਪ੍ਰਗਤੀ ਦਾ ਰੂਪ ਦੇਣਾ ਪਵੇਗਾ। ਸਾਨੂੰ ਤਾਂ 'ਚਿੜੀਆਂ ਦੇ ਚੰਬੇ' ਦਾ ਰੁਮਾਂਸ ਵੀ ਛੱਡਣਾ ਪਵੇਗਾ, 'ਯਮਲੇ ਦੀ ਤੂੰਬੀ' ਵੀ। ਸਾਨੂੰ ਤਾਂ ਮਰਦਾਨੇ ਦੀ ਰਬਾਬ ਅਤੇ ਗੁਰੂ ਨਾਨਕ ਦੇ ਅਲਾਪ ਦੀ ਯਾਰੀ ਦੀ ਗੱਲ ਕਰਨੀ ਪਵੇਗੀ। ਸਾਨੂੰ ਤਾਂ ਉਹ ਰਵਾਇਤ ਸੁਰਜੀਤ ਕਰਨੀ ਪਵੇਗੀ ਜਿਸ ਵਿਚ ਕੋਧਰੇ ਦੀ ਰੋਟੀ ਅਤੇ ਮਾਲਪੂੜੇ ਦਾ ਬੁਨਿਆਦੀ ਟਕਰਾਓ ਮੌਜੂਦ ਹੈ ਅਤੇ ਅਸੀਂ ਇਸ ਰਵਾਇਤ ਨੂੰ ਭਾਗੋਆਂ ਦੇ ਢਹੇ ਨਹੀਂ ਚੜ੍ਹਣ ਦੇਵਾਂਗੇ। ਅਸੀਂ ਦੁੱਲੇ, ਸਰਾਭੇ ਅਤੇ ਭਗਤ ਸਿੰਘ ਦੀਆਂ ਵਾਰਾਂ ਗਾਵਾਂਗੇ ਪਰ ਇਸ ਲਈ ਨਹੀਂ ਕਿ ਇਨ੍ਹਾਂ ਦੀ ਵੀਰਤਾ ਸਾਮਰਾਜੀ ਬੋਹੜ ਥੱਲੇ ਪਲ ਰਹੀ ਦੇਸੀ ਸਰਮਾਏਦਾਰੀ ਦੇ ਹੱਥਕੰਡਿਆਂ ਦਾ ਸ਼ਿਕਾਰ ਹੋ ਕੇ ਰਹਿ ਜਾਏ। ਅਸੀਂ 'ਦੇਸਾਂ' 'ਕੌਮਾਂ' ਦੇ ਜਮਾਤੀ ਸੰਕਲਪ ਦੇ ਦੁਆਲੇ ਅਜੇਹੀ ਲੋਕਧਾਰਾ ਸਿਰਜਾਂਗੇ ਜੋ ਪ੍ਰੋਫੈਸਰ ਮਨਮੋਹਨ ਸਿੰਘ ਦੇ ਬਜਟ ਦੇ ਗੀਤ ਨਹੀਂ ਹੋਣਗੇ ਸਗੋਂ ਪ੍ਰੋਫੈਸਰ ਮੋਹਨ ਸਿੰਘ ਦੀ 'ਭੱਜਣ ਸਿੰਘ ਦੀ ਵਾਰ' ਹੋਵੇਗੀ।

ਲੋਕਪੱਖੀ ਲੋਕਧਾਰਾ ਚਾਰਵਾਕ ਦੇ ਆਧਾਰ ਤੇ ਉਸਰ ਸਕਦੀ ਹੈ। ਸ਼ੰਕਰ ਆਚਾਰਿਆ ਦੇ ਆਧਾਰ ਤੇ ਨਹੀਂ, ਝਨਾਂ ਇਸ ਦਾ ਪ੍ਰਤੀਕ ਬਣ ਸਕਦਾ ਹੈ ਗੰਗਾ ਨਹੀਂ। ਸਰਵਣ ਦੀ ਵਹਿੰਗੀ ਦੀ ਬਜਾਇ ਸਾਨੂੰ 'ਸੱਚੇ ਸੌਦੇ ਦੀ ਅਰਾਧਨਾ ਕਰਨੀ ਪਵੇਗੀ, ਪਾਂਧੇ ਦੀ ਪੱਟੀ ਦੀ ਬਜਾਇ ਸਾਨੂੰ ਗੁਰੂ ਨਾਨਕ ਦੀ ਸਿਖਾਈ ਪੱਟੀ ਲਿਖਣੀ ਪਵੇਗੀ। ਸਾਨੂੰ ਇਹ ਜਾਨਣਾ ਪਵੇਗਾ ਕਿ ਵਿਰੋਧ ਮਨੁੱਖ ਅਤੇ ਮਾਇਆ ਵਿਚਕਾਰ ਨਹੀਂ ਹੈ, ਮਨੁੱਖ ਅਤੇ ਮਾਇਆ ਦੀ ਨਿਜੀ ਮਾਲਕੀ ਵਿਚਕਾਰ ਹੈ। ਸਾਨੂੰ ਇਹ ਵੀ ਜਾਨਣਾ ਪਵੇਗਾ ਕਿ ਇਹ ਵਿਰੋਧ ਅਸੀਂ ਨਹੀਂ ਮੁਕਾ ਸਕਦੇ, ਲੋੜਵੰਦ ਹੀ ਮੁਕਾ ਸਕਦੇ ਹਨ ਕਿਉਂਕਿ ਇਹ ਉਨ੍ਹਾਂ ਦੀ ਲੋੜ ਹੈ ਅਤੇ ਸਾਡੇ ਆਦਰਸ਼ ਦੇ ਪਰੇਰੇ ਹੋਏ ਅਸੀਂ ਆਪਣੀ ਸ਼ਕਤੀ ਤੋਂ ਅਣਜਾਣ ਹਨੂੰਮਾਨ ਨੂੰ ਸੁਚੇਤ ਤਾਂ ਕਰ ਸਕਦੇ ਹਾਂ, ਸਮੁੰਦਰੋਂ ਪਾਰ ਜਾਣ ਦਾ ਕਾਰਜ ਖੁਦ ਨਹੀਂ ਕਰ ਸਕਦੇ।

ਇਤਿਹਾਸ ਤੋਂ ਪਹਿਲਾਂ ਦੇ ਸਮਿਆਂ ਵਿਚ ਹਰੇਕ ਜਨਸਮੂਹ 'ਲੋਕ' ਸੀ। ਉਨ੍ਹਾਂ ਦੀ ਹਰੇਕ ਸਿਰਜਨਾ ਸਮੂਹਿਕ ਹੁੰਦੀ ਸੀ ਅਤੇ ਸਮੂਹਿਕ ਵਰਤੋਂ ਲਈ ਹੁੰਦੀ ਸੀ। ਪਰ ਇਤਿਹਾਸ ਦੇ ਅਜੇਹੇ ਪੜਾ ਦੀ ਆਮਦ ਵੀ ਲਾਜ਼ਮੀ ਸੀ। ਜਦੋਂ 'ਲੋਕ' ਵਿਰੋਧੀ ਧਿਰਾਂ ਵਿਚ ਵੰਡਿਆ ਗਿਆ। ਲੋਕਧਾਰਾ ਨੇ ਇਸ ਦੌਰ ਵਿਚ ਅਨੇਕ ਰੰਗ ਵਟਾਏ, ਇਹ ਬੜੀ ਅਮੀਰ ਵੀ ਹੋਈ। ਪਰ ਇਸ ਵਿਚ 'ਖ਼ਾਸ਼ਾਂ' ਦਾ ਵੀ ਬੜਾ ਕੁਝ ਰਲ ਗਿਆ। ਇਥੋਂ ਤੱਕ ਕਿ ਪਦਾਰਥਕ ਅਤੇ ਚੇਤਨਾਗਤ ਪਛੜੇਵਿਆਂ ਸਦਕਾ ਲੋਕਸਿਰਜਨਾ ਉਨ੍ਹਾਂ ਦਾ ਹੀ ਵਿਰੋਧੀ ਪੈਂਤੜਾ ਮੱਲ ਬੈਠੀ। ਲੋਕਪੱਖੀ ਲੋਕਧਾਰਾ ਦੀ ਤਲਾਸ਼ ਵਿਚ ਸਰਗਰਮ ਚਿੰਤਕਾਂ ਨੂੰ ਸੁਚੇਤ ਹੋ ਕੇ ਨਿਖੇੜਾ ਕਰਨਾ ਪਵੇਗਾ ਕਿ ਕਿਹੜਾ ਬਾਜ਼ ਕਿਸ ਪਾਸੇ ਵੱਲ ਦਾ ਹੈ। ਸਾਡੀ ਲੋਕਧਾਰਾ ਵਿਚ ਬ੍ਰਹਮਚਾਰੀਆਂ, ਸਤੀਆਂ, ਬ੍ਰਾਹਮਣਾਂ, ਵੈਲੀਆਂ ਤੇ ਅਮਲੀਆਂ ਦੀ ਬੜੀ ਮਹਿਮਾ ਹੈ। ਸੂਰਮਿਆਂ ਦੀ ਵੀ ਉਸਤਤ ਹੈ। ਤਿਆਗੀ, ਵਿਰਾਗੀ, ਸਾਧੂ, ਸੰਤਾਂ ਦੀ ਵੀ। ਇਹ ਮਨੁੱਖ ਜਾਤੀ ਦੇ ਵਿਭਿੰਨ ਦਾਇਰਿਆਂ ਦੀ ਸਹਿਜ-ਸਿਰਜਨਾ ਹੈ ਅਤੇ ਸਹਿਜ ਪ੍ਰਵਿਰਤੀਆਂ ਵਾਂਗ ਕੰਮ ਕਰਦੀ ਹੈ। ਇਹ ਮਨੁੱਖ ਦੀ ਪ੍ਰਕ੍ਰਿਤੀ ਨਹੀਂ ਪ੍ਰਕ੍ਰਿਤੀ ਦਾ ਮਨੁੱਖ ਸਿਰਜਿਆ ਰੂਪ ਸੰਸਕ੍ਰਿਤੀ ਹੈ। ਜੋ ਇਕੋ ਸਮੇਂ ਚੀੜ੍ਹੀ ਵੀ ਹੁੰਦੀ ਹੈ ਲਚਕੀਲੀ ਵੀ। ਆਧੁਨਿਕ ਕਾਲ ਵਿਚ ਸਾਡਾ ਕੰਮ ਇਹ ਸਹਿਜ-ਸੰਸਕ੍ਰਿਤੀ ਨਹੀਂ ਸਾਰ ਸਕਦੀ ਇਸ ਨੂੰ ਸੁਚੇਤ ਸਿਰਜਨਾ ਦੇ ਸੰਚੇ ਵੀ ਢਲਣਾ ਪਵੇਗਾ। ਪਰ ਇਹ ਸੱਚਾ ਲੋਕ ਪੱਖੀ ਵੀ ਹੋ ਸਕਦਾ ਹੈ, ਲੋਕ-ਵਿਰੋਧੀ ਵੀ। ਦਾਨਿਸ਼ਵਰਾਂ ਨੂੰ ਦੋਹਾਂ ਸੱਚਿਆਂ ਵਿਚ ਨਿਖੇੜ ਕਰਨਾ ਹੀ ਪਵੇਗਾ ਕਿ ਉਹ ਸੱਚੀਂ ਮੁਚੀਂ ਸਰਬਤ ਦਾ ਭਲਾ ਚਾਹੁੰਦੇ ਹਨ।

ਮਨੁੱਖ ਜਾਤੀ ਦੇ ਸਮੁੱਚੇ ਇਤਿਹਾਸਿਕ ਦੌਰ ਵਿਚ ਘਟ ਗਿਣਤੀ ਬਹੁ-ਗਿਣਤੀ ਉਤੇ ਰਾਜ ਕਰਦੀ ਰਹੀ ਹੈ। ਆਪਣੇ ਰਾਜ ਦੀ ਰਾਖੀ ਲਈ ਇਹ ਰਾਜ-ਪੱਖੀ ਲੋਕਧਾਰਾ ਵੀ ਸਿਰਜਦੀ ਰਹੀ ਹੈ—ਰਾਮਰਾਜ, ਦਰਿੱਦਰ ਨਾਰਾਇਣ, ਨੇਕ ਧਨੀ ਮਨੁੱਖ, ਜਮਾਤਾਂ ਤੋਂ ਉਪਰ ਉਠੇ ਹੋਏ ਰਾਜ, ਲੋਕਰਾਜ ਅਤੇ ਵੈਲਫੇਅਰ ਸਟੇਟ ਦੇ ਸੰਕਲਪਾਂ ਦੇ ਆਧਾਰ ਤੇ ਉਸਰੇ ਲੋਕਧਾਰਾਈ ਪ੍ਰਪੰਚ ਦਾ ਖਾਸਾ ਇਸੇ ਭਾਂਤ ਦਾ ਰਿਹਾ ਹੈ। ਆਪਣੀ ਆਪਣੀ ਲੋਕ ਧਾਰਾ ਦੇ ਦਾਇਰਿਆਂ ਵਿਚ ਕੈਦ ਲੋਕ-ਸਮੂਹਾਂ ਨੂੰ ਆਪਣੀ ਵੱਖਰੀ ਹੋਂਦ ਉਤੇ ਹੋ ਰਹੇ ਹਮਲਿਆਂ ਦੀ ਗੱਲ ਤਾਂ ਸਮਝ ਆਉਂਦੀ ਹੈ, ਇਹ ਸਮਝ ਨਹੀਂ ਆਉਂਦੀ ਕਿ ਉਨ੍ਹਾਂ ਦੀ ਇਹ ਵੱਖਰਤਾ ਹੀ ਉਨ੍ਹਾਂ ਨੂੰ ਦਬਾਉਣ ਦਾ ਹਥਿਆਰ ਹੋ ਨਿਬੜਦੀ ਹੈ। ਘੱਟ ਗਿਣਤੀ ਪਰ ਹਾਵੀ ਧਿਰਾਂ ਦੁਆਰਾ ਪ੍ਰਚਾਰੀ ਜਾਂਦੀ ਲੋਕ ਧਾਰਾ ਦਾ ਮਤਲਬ ਵਿਰੋਧੀ ਸਿਆਸਤ ਦੇ ਹੱਥਾਂ ਵਿਚ ਖੇਡਣਾ ਹੈ, ਪਰ ਆਪਣੇ ਆਪਣੇ ਦਾਇਰਿਆਂ ਵਿਚ ਸੁੰਗੜੇਂਵੇ ਦਾ ਅਰਥ ਵੀ ਇਹੋ ਹੈ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਹਾਕਮਧਿਰਾਂ ਸੰਕਟ ਖੜਾ ਕਰਦੀਆਂ ਹਨ ਅਤੇ ਦੋਸ਼ ਦੂਜਿਆਂ ਤੇ ਮੜਦੀਆਂ ਹਨ ਅਤੇ ਫਿਰ ਸੰਕਟ ਦੇ ਹੱਲ ਲਈ ਸਾਮਰਾਜੀ ਮਾਲਕਾਂ ਦੀ ਇੱਛਾ ਅਨੁਸਾਰ ਉਨ੍ਹਾਂ ਦੀ ਸ਼ਹਿ ਤੇ ਨਿਜੀਕਰਣ, ਉਦਾਰੀਕਰਣ ਅਤੇ ਸੰਸਾਰੀਕਰਣ ਵਰਗੀਆਂ ਬਣਤਰਾਂ ਦਾ ਸੰਚਾਰ ਕਰਦੀਆਂ ਹਨ।

ਲੋਕਧਾਰਾ ਦੀਆਂ ਤਕਨੀਕੀ ਬਾਰੀਕੀਆਂ ਦੇ ਅਧਿਐਨ ਤੋਂ ਇਨਕਾਰ ਮੂਰਖਤਾ ਹੋਵੇਗੀ ਪਰ ਤਕਨੀਕੀ ਬਾਰੀਕੀਆਂ ਦਾ ਸਮਾਜਿਕ ਸੰਸਕ੍ਰਿਤਿਕ ਵਿਵਸਥਾ ਦੇ ਸੁਭਾਅ ਤੋਂ ਵਿਛੁਨਿਆ ਅਧਿਐਨ ਵਡੇਰੀ ਮੂਰਖਤਾ ਹੋਵੇਗੀ। ਵਿਵਸਥਾ ਵਿਅਕਤੀਆਂ ਦੇ ਸਮੂਹਿਕ ਇਤਿਹਾਸਕ ਯਤਨਾਂ ਦੀ ਦੇਣ ਹੁੰਦੀ ਹੈ ਪਰ ਵਿਵਸਥਾ ਵਿਚ ਤਬਦੀਲੀ ਵੀ ਇਹਨਾਂ ਯਤਨਾਂ ਦਾ ਹੀ ਸਿੱਟਾ ਹੁੰਦੀ ਹੈ। ਅਜੋਕੇ ਦੌਰ ਵਿਚ ਇਤਿਹਾਸਿਕ ਵਿਕਾਸ ਦੇ ਇਸ ਨੇਮ ਬਾਰੇ ਵਧੇਰੇ ਸੁਚੇਤ ਹੋਣ ਦੀ ਲੋੜ ਹੈ।

ਇਕੱਲਤਾ ਮਨ ਟੁੰਬਦੀ ਹੈ, ਯਾਦ ਸ਼ਕਤੀ ਨੂੰ ਪ੍ਰਭਾਵਤ ਕਰਦੀ ਹੈ। ਜਿਥੇ ਮਨੁੱਖ ਜਿੰਦਗੀ ਨੂੰ ਨਿਰਰਾਥਿਕਤਾ ਦੇ ਪੱਖ ਤੋਂ ਵਿਚਾਰਦਾ ਹੈ ਉਥੇ ਇਸਦੇ ਅਰਥ ਭਰਭੂਰ ਪੱਖ ਦੀ ਆਪਣੀ ਸੋਚ ਕੇਂਦਰਤ ਕਰਦਾ ਹੈ। ਖੁਦਕਸ਼ੀ ਕਰਨ ਵਾਲੇ ਮਨੁੱਖ ਦੀ ਮਨੋਦਸ਼ਾ ਵੀ ਇਕੱਲਤਾ ਅਨੁਭਵ ਕਰ ਰਹੇ ਮਨੁੱਖ ਦੀ ਦਸ਼ਾ ਦਾ ਉਭਰਿਆ ਰੂਪ ਹੈ। ਜਦ ਮਨੁੱਖ ਮਿਤਰ-ਪਿਆਰਿਆਂ, ਸਾਕ-ਸਬੰਧੀਆਂ ਤੋਂ ਕੱਟਿਆ ਮਹਿਸੂਸ ਕਰਦਾ ਹੈ ਤਾਂ ਅਜਿਹੀ ਇਕੱਲਤਾ ਸਮੇਂ ਉਸ ਅੰਦਰ ਅਜਿਹੇ ਨਕਾਰਤਮਿਕ ਵਿਚਾਰਾਂ ਦਾ ਦਖਲ ਅੰਦਾਜ਼ੀ ਕਰਨਾ ਸੁੱਤੇ ਸਿਧ ਵਰਤਾਰਾ ਹੈ। ਅਜਿਹਾ ਮਨੁੱਖ ਜਿੰਦਗੀ ਦੇ ਨਿਰਾਰਥਿਕ ਅਤੇ ਸਾਰਥਕ ਦੋਨੋ ਪੱਖਾਂ ਤੇ ਗੰਭੀਰ ਵਿਚਾਰ ਕਰਦਾ ਹੈ। ਜਦੋਂ ਉਸ ਦੀ ਸੋਚ ਵਿਚ ਜਿੰਦਗੀ ਤੇ ਸਾਰਥਿਕ ਪੱਖ ਜਾਂ ਇਹ ਕਹਿ ਲਵੋ ਕਿ ਹਾਂ--ਵਾਚਕ ਪੱਖ ਭਾਰੂ ਹੋ ਜਾਂਦੇ ਹਨ ਤਾਂ ਉਹ ਆਪ ਨੂੰ ਸਰੀਰਕ ਤੌਰ ਤੇ ਖਤਮ ਕਰਨ ਦੇ ਯਤਨਾਂ ਨੂੰ ਤਿਲਾਂਜਲੀ ਦੇ ਕੇ ਉਭਰਕੇ ਸਾਹਮਣੇ ਆਉਂਦਾ ਹੈ। ਆਪਣੀਆਂ ਖਾਮੀਆਂ ਨੂੰ ਪੂਰ ਕੇ ਸਾਰਥਕ ਕਦਮਾਂ ਨੂੰ ਨਵੀਂ ਦਿਸ਼ਾ ਵੱਲ ਸੇਧਤ ਕਰ ਲੈਂਦਾ ਹੈ। ਜਿੰਦਗੀ ਦੀ ਸਾਰਥਿਕਤਾ ਨਾਲ ਉਸਦਾ ਇਹ ਅਰਥ ਭਰਪੂਰ ਸਮਝੌਤਾ ਹੁੰਦਾ ਹੈ।

ਤੁਸੀਂ ਸੋਚੋਗੇ, ਵਿਚਾਰੋਗੇ ਕਿ ਉਹ ਕਿਹੜੇ ਪੱਖ ਹਨ ਜਿਹਨਾਂ ਕਾਰਨ ਤੁਹਾਡਾ ਸਤਿਕਾਰ ਖੁਸਿਆ ਹੈ। ਤੁਹਾਡਾ ਕੀ ਕਸੂਰ ਹੈ, ਤੁਸੀਂ ਦੂਸਰਿਆਂ ਦੇ ਵਿਸ਼ਵਾਸ ਤੇ ਕਿੰਨੀ ਕੁ ਸੱਟ ਮਾਰੀ ਹੈ, ਕੀ ਮੈਂ ਸਮਾਜ ਦੀਆਂ ਬੀਮਾਰ ਕਦਰਾਂ ਕੀਮਤਾਂ ਦਾ ਸ਼ਿਕਾਰ ਤਾਂ ਨਹੀਂ ਹੋ ਗਿਆ ? ਜਦ ਸਾਡੇ ਵਰਤਾਅ ਵਿਚ ਉਸਾਰੂ ਤਬਦੀਲੀ ਆ ਜਾਵੇਗੀ ਤਾਂ ਇਹ ਸੁਤੇਸਿਧ ਹੈ ਕਿ ਤੁਹਾਡੇ ਤੇ ਵਿਸ਼ਵਾਸ ਫਿਰ ਬੱਝਦਾ ਜਾਵੇਗਾ। ਸਾਡੇ ਜਜ਼ਬਾਤਾਂ ਅਤੇ ਵਿਚਾਰਾਂ ਦਾ ਦੂਸਰੇ ਜ਼ਰੂਰ ਅਨੁਪਾਤਿਕ ਅਸਰ ਕਬੂਲਦੇ ਹਨ ਇਹ ਇਕ ਸੁਤੇ ਸਿਧ ਮਨੋਵਿਗਿਆਨਿਕ ਵਰਤਾਰਾ ਹੈ। ਟੀ. ਐਸ. ਈਲੀਅਟ ਅੰਗਰੇਜ਼ੀ ਸਾਹਿਤ ਦਾ ਥੰਮ ਆਪਣੇ ਵਿਚਾਰ ਪ੍ਰਗਟ ਕਰਦਾ ਹੈ ਕਿ ਮਨੁੱਖ ਦਾ ਦਿਮਾਗ ਜਾਂ ਮਨ ਆਪਣਾ ਨਹੀਂ ਸਗੋਂ ਸਮੇਂ ਦੇ ਇਤਿਹਾਸ ਤੋਂ ਸਿਰਜਿਆ ਸਮਾਜਿਕ ਮਨ ਹੈ। ਸੋ ਸਪੱਸ਼ਟ ਹੈ ਕਿ ਮਨੁੱਖ ਦਾ ਮਨ ਇਕ ਦੂਸਰੇ ਤੋਂ ਵਿਚਾਰ ਲੈਂਦਾ ਤੇ ਦਿੰਦਾ ਵਿਕਾਸ ਕਰਦਾ ਰਹਿੰਦਾ ਹੈ। ਇਹ ਵੀ ਮਨੋਵਿਗਿਆਨਕ ਸੱਚ ਹੈ ਕਿ ਕਿਸੇ ਵੀ ਕਹਿੰਦੇ ਕਹਾਉਂਦੇ ਮਨੁੱਖ ਦਾ ਮਨ ਸਥਿਰ ਨਹੀਂ ਸਗੋਂ ਤਬਦੀਲ ਹੁੰਦਾ ਰਹਿੰਦਾ ਹੈ। ਇਕੱਲਤਾ ਮਨ ਦੀ ਤਬਦੀਲੀ ਵਚ ਅਹਿਮ ਰੋਲ ਅਦਾ ਕਰਦੀ ਹੈ।

ਇਕੱਲਤਾ ਮਨੁੱਖ ਅੰਦਰ ਪਏ ਡਰ ਨੂੰ ਦੂਰ ਕਰਦੀ ਹੈ। ਜਦ ਵਿਅਕਤੀ ਨੂੰ ਇਕੱਲਿਆਂ ਸਫਰ ਕਰਨਾ ਪਵੇ, ਇਕੱਲਿਆਂ ਰਾਤਾਂ ਗੁਜ਼ਾਰਨੀਆਂ ਪੈਣ ਜਾਂ ਮਨੁੱਖ ਨੂੰ ਤ੍ਰਿਸਕਾਰੇ ਜਾਣ ਦਾ ਡਰ ਹੋਵੇ ਕਿ ਕੀ ਉਹ ਖੁਸਿਆ ਸਤਿਕਾਰ ਬਹਾਲ ਕਰ ਸਕੇਗਾ ? ਡਰਾਂ ਦਾ ਦੂਰ ਕਰਨਾ ਸੰਭਵ ਹੈ। ਜਦ ਉਹ ਸੁਖਾਵਾਂ ਤੇ ਉਸਾਰੂ ਮਹੌਲ ਸਿਰਜੇਗਾ ਤਾਂ ਇਹ ਸੁਤੇ ਸਿਧ ਹੈ ਕਿ ਉਸ ਦੇ ਸਵੈ ਨੂੰ ਧਮਕੀ ਵੀ ਠੰਡੀ ਪਵੇਗੀ। ਉਸਾਰੂ ਮਹੌਲ ਉਸ ਦੀ ਸਿਰਜਨਾ ਸ਼ਕਤੀ ਵਿਚ ਵਾਧਾ ਕਰੇਗਾ ਜੀਵਨ ਵਧੇਰੇ ਸੰਤੁਸ਼ਟ ਹੋਵੇਗਾ ਅਤੇ ਮਾਨਸਿਕ ਸੰਤੁਲਨ ਵੀ ਵਧੇਰੇ ਮਜ਼ਬੂਤ ਬਣੇਗਾ। ਅਸੁਖਾਵੇਂ ਪਲ ਖੁਸ਼ੀਆਂ ਵਿਚ ਪਲਟਦੇ ਜਾਣਗੇ।

ਇਹ ਇਕੱਲਤਾ ਹੀ ਹੁੰਦੀ ਜਦੋਂ ਸਵੈ ਤੇ ਪਿਆ ਦੁਖ ਦਾ ਦਬਾਅ ਸਮਾਜ ਦੇ ਦੁਖਾਂ ਨੂੰ ਆਪਣੇ ਲੱਗਣ ਲਾ ਦਿੰਦਾਂ ਹੈ। ਕਿਸੇ ਦੂਸਰੇ ਦੀ ਜਿੰਦਗੀ ਦਾ ਅੰਤ ਕਰਕੇ ਆਪਣੀ ਜਿੰਦਗੀ ਨੂੰ ਸੁਖੀ ਕਰਨ ਦੇ ਸੁਪਨੇ ਕਦੇ ਵੀ ਸਾਰਥਕ ਤੇ ਸੰਭਵ ਨਹੀਂ ਹਨ। ਦੂਸਰਿਆਂ ਦੇ ਦੁਖਾਂ ਵਿਚ ਵਾਧਾ ਕਰਕੇ ਸਵੈ ਨੂੰ ਸੁਖੀ ਰਖਣ ਦਾ ਭਰਮ ਕਦੇ ਵੀ ਨਹੀਂ ਪਾਲਣਾ ਚਾਹੀਦਾ। ਕੋਠੀਆਂ ਵਾਲੇ ਸੁਖੀ ਜਿੰਦਗੀ ਨਹੀਂ ਜਿਉਂ ਸਕਦੇ ਜਦ ਜਨਤਾ ਦਾ ਭਾਰੀ ਹਿੱਸਾ ਗੁਰਬਤ ਤੇ ਜਹਾਲਤ ਦੀ ਮਾਰ ਹੇਠ ਹੋਵੇ। ਸਪਸ਼ਟ ਹੈ ਕਿ ਹੰਢੀ ਵਰਤੀ ਜਿੰਦਗੀ ਲਈ ਇਕੱਲਤਾ ਤੋਂ ਵਖਰੇਵਾਂ ਅਸੰਭਵ ਹੈ। ਸੁਆਲ ਇਕੱਲਤਾ ਨੂੰ ਠੀਕ ਸੇਧ ਵੱਲ ਵਰਤਣ ਦਾ ਹੈ। ਆਪਣੇ ਵਿਚਾਰਾਂ ਨੂੰ ਅੰਤਰ-ਪ੍ਰਵਾਹ ਦੀ ਭੱਠੀ ਵਿਚ ਸੇਕ ਜਜ਼ਬਾਤੀਪੁਣੇ ਬਚਕਾਨਾਪੁਣੇ, ਜ਼ਾਲਮਪੁਣੇ ਆਦਿ ਤੋਂ ਉਪਰ ਉਠਾਇਆ ਜਾਵੇ। ਮਨ ਅੰਦਰ ਜਿੰਦਗੀ ਨੂੰ ਡੂੰਘਾਈ ਤੱਕ ਵਾਚਨ ਦੀ ਸਮੱਰਥਾ ਵਿਚ ਵਾਧਾ ਕੀਤਾ ਜਾਵੇ। ਅਜਿਹਾ ਕਰਨ ਨਾਲ ਇਕੱਲਤਾ ਦੁਖਦਾਈ ਨਹੀਂ ਅਨੰਦਮਈ ਅਤੇ ਸਾਰਥਿਕ ਹੋ ਨਿਬੜੇਗੀ।

## ਸੰਗੀ ਸਾਥੀ

—ਅਮਰਜੀਤ ਕੌਰ ਪੁਤਰੀ ਦਰਸ਼ਨ ਸਿੰਘ ਵਾਸੀ ਵੜਿੰਗ ਕੋਟਕਪੂਰਾ 100-00 ਰੁਪੈ

—ਜੀ. ਐਸ. ਗਿੱਲ ਵਾਸੀ ਕਨੇਡਾ ਵਲੋਂ ਤਰਕਸ਼ੀਲ ਲਈ ਭੇਜੇ ਗਏ। 500-00 ਰੁਪੈ





# ਇਕੱਲਤਾ

—-ਬਲਵਿੰਦਰ ਬਰਨਾਲਾ

ਇਕੱਲ ਸ਼ਬਦ ਰੋਜ਼ਾਨਾਂ ਜੀਵਨ ਵਿਚ ਵਰਤਿਆ ਜਾਣ ਵਾਲਾ ਆਮ ਸ਼ਬਦ ਹੈ। ਖਾਸ ਤੌਰ ਤੇ ਪਦਾਰਥੀ ਖਾਹਸ਼ਾਂ ਭਰੇ ਇਸ ਆਧੁਨਿਕ ਯੁਗ ਵਿਚ ਹਰ ਵਿਅਕਤੀ ਸੰਘਣੀ ਅਬਾਦੀ ਵਿਚ ਵਿਚਰਦਿਆਂ ਵੀ ਉਖੜਿਆ ਉਖੜਿਆ ਇਕੱਲਾ ਇਕੱਲਾ ਜਿਹਾ ਲਗਦਾ ਹੈ। ਇਸ ਤੋਂ ਪਹਿਲਾਂ ਕਿ ਅਸੀਂ ਵਿਅਕਤੀ ਦੇ ਇਕੱਲਾ ਇਕੱਲਾ ਜਿਹਾ ਵਿਚਰਨ ਦੇ ਕਾਰਨਾਂ ਦੀ ਭਾਲ ਕਰੀਏ ਸਾਨੂੰ ਇਕੱਲਤਾ (Lonliness) ਸ਼ਬਦ ਦੀ ਪ੍ਰੀਭਾਸ਼ਾ ਬਾਰੇ ਸਪੱਸ਼ਟ ਜਾਣਕਾਰੀ ਜਰੂਰੀ ਹੈ। ਇਹ ਸ਼ਬਦ ਇੰਝ ਲਗਦਾ ਹੈ ਜਿਸ ਤਰ੍ਹਾਂ ਇੱਕ—ਅੱਲ ਦੋ ਸ਼ਬਦਾਂ ਦਾ ਸੁਮੇਲ ਹੋਵੇ। ਇਕ ਵਿਅਕਤੀ ਦੇ ਸਮਾਜ ਨਾਲੋਂ ਵਖਰੇਵੇਂ ਕਾਰਨ ਉਸ ਪ੍ਰਤੀ ਪਈ ਅੱਲ ਚੋਂ ਸ਼ਬਦ ਇਕੱਲ ਦੀ ਹੋਂਦ ਹੋਈ ਜਾਪਦੀ ਹੈ। ਸਪੱਸ਼ਟ ਹੈ ਕਿ ਵਿਅਕਤੀ ਆਪਣੇ ਦੂਸਰਿਆਂ ਜਾਂ ਨੇੜਲਿਆਂ ਸਬੰਧੀਆਂ ਤੋਂ ਆਪਣੇ ਮਤਭੇਦਾਂ ਜਾਂ ਅਚਾਨਕ ਪਏ ਵਿਛੋੜੇ ਕਾਰਨ ਇਕੱਲੇ ਵਿਚਰਨ ਦਾ ਰੁਖ ਅਪਨਾਉਂਦਾ ਹੈ।

ਇਸ ਉਪਰੋਕਤ ਪਹਿਰੇ ਦੇ ਅਖੀਰਲੇ ਵਾਕ ਵਿਚੋਂ ਮਨੁੱਖ ਦੀ ਇਕੱਲਤਾ ਦੇ ਦੋ ਮੁਖ ਕਾਰਨ ਨਿਕਲਦੇ ਹਨ। ਇੱਕ ਕਿ ਉਸਦੇ ਸਮਾਜ ਜਾਂ ਆਪਣੇ ਨੇੜਲੇ ਸਬੰਧੀਆਂ ਨਾਲ ਉਹਨਾਂ ਦੇ ਜਾਂ ਵਿਅਕਤੀ ਦੇ ਆਪਣੇ ਵਰਤਾਅ ਵਿਚ ਆਏ ਮਤਭੇਦਾਂ ਕਾਰਨ ਉਸਨੂੰ ਇਕੱਲਤਾ ਦਾ ਸ਼ਿਕਾਰ ਹੋਣਾ ਪੈਂਦਾ ਹੈ, ਦੂਸਰਾ ਇਹਨਾਂ ਮਤਭੇਦਾਂ ਤੋਂ ਬਿਨਾਂ ਕਿਸੇ ਅਚਾਨਕ ਸਦਮਾਂ ਭਾਵ ਕਿਸੇ ਮਿਤਰ-ਪਿਆਰੇ, ਸਾਕ-ਸਬੰਧੀ, ਜੀਵਨ-ਸਾਥੀ ਆਦਿ ਦਾ ਅਚਾਨਕ ਜਿੰਦਗੀ-ਪੰਧ ਤੋਂ ਲਾਂਭੇ ਹੋ ਜਾਣਾ ਉਸ ਲਈ ਇਕੱਲਤਾ ਦਾ ਕਾਰਨ ਬਣ ਜਾਂਦਾ ਹੈ।

ਦੂਸਰੇ ਕਾਰਨ ਦਾ ਤਾਂ ਇਕੋ ਇੱਕ ਹੱਲ ਇਹੋ ਹੁੰਦਾ ਹੈ ਕਿ ਅਜਿਹਾ ਵਿਅਕਤੀ ਇਹ ਸਮਝਕੇ ਇਕੱਲਤਾ ਚੋਂ ਬਾਹਰ ਆਉਣ ਦਾ ਇਹ ਸੰਭਵ ਯਤਨ ਕਰੇ ਕਿ ਹੋਇਆ ਨੁਕਸਾਨ ਹੁਣ ਕਿਸੇ ਤਰਾਂ ਵੀ ਪੂਰਾ ਨਹੀਂ ਹੋ ਸਕੇਗਾ। ਭਾਣਾ ਮੰਨਣਾ ਹੀ ਪੈਣਾ ਹੈ। ਅਜਿਹੇ ਅਚਾਨਕ ਘਾਟੇ ਵਿਚੋਂ ਬਾਹਰ ਆਉਣ ਦੇ ਉਸਨੂੰ ਸਾਰਥਿਕ ਯਤਨ ਕਰਨੇ ਚਾਹੀਦੇ ਹਨ, ਭਾਵ ਇਹ ਮੰਨਣਾ ਹੀ ਪੈਣਾ ਹੈ ਨਹੀਂ ਸਗੋਂ ਉਸਦਾ ਖੁਦ ਆਪਣਾ ਵੀ ਸਰੀਰਕ ਜਾਂ ਲਗਾਤਾਰ ਮੰਜਾ ਮੱਲਣ ਕਾਰਨ ਆਰਥਿਕ ਤੇ ਪਰਿਵਾਰਕ ਨੁਕਸਾਨ ਹੋ ਸਕਦਾ ਹੈ। ਉਹ ਆਪਣੇ ਵਿਛੜੇ ਪ੍ਰਤੀ ਪਿਆਰ ਤੇ ਅਪਣਤ ਦੀ ਭਾਵੁਕਤਾ ਵਿਚੋਂ ਮਨ ਨੂੰ ਸਮਝਾਕੇ ਬਾਹਰ ਆਉਣ ਦਾ ਸਵੈ ਯਤਨ ਕਰੇ। ਉਸਦੇ ਮਿਤਰਾਂ-ਪਿਆਰਿਆਂ ਅਤੇ ਸਬੰਧੀਆਂ ਦਾ ਵੀ ਫਰਜ਼ ਬਣਦਾ ਹੈ ਕਿ ਉਸਨੂੰ ਇਕੱਲਤਾ ਤੋਂ ਬਾਹਰ ਕੱਢਣ ਲਈ ਉਤਸ਼ਾਹਤ ਕਰਨ ਨਾ ਕਿ ਵਿਛੜੇ ਦੇ ਵਾਰ ਵਾਰ ਰੋਣੇ ਰੋ ਕੇ ਉਸਦੇ ਮੱਠਾ ਪੈ ਰਹੇ ਦੁੱਖ ਨੂੰ ਮੁੜ ਮੁੜ ਤਾਜ਼ਾ ਕਰਕੇ ਉਸ ਵਿਚ ਵਾਧਾ ਕਰਨ। ਸਪੱਸ਼ਟ ਹੈ ਕਿ ਸਵੈ--ਸਮਝ ਦੁਆਰਾ ਅਜਿਹੀ ਇਕਲੱਤਾ ਦੇ ਸ਼ਿਕਾਰ ਮਨੁੱਖ ਨੂੰ ਮੁੜ ਸਾਵੀਂ ਜ਼ਿੰਦਗੀ ਵਿੱਚ ਪਰਤ ਆਉਣ ਦੇ ਉਪਰਾਲੇ ਕਰਨ ਵੱਲ ਮਨ ਮੋੜਨਾ ਜਰੂਰੀ ਹੈ।

ਪਹਿਲੇ ਕਿਸਮ ਦੇ ਕਾਰਨ ਬਾਰੇ ਵਧੇਰੇ ਵਿਸਥਾਰ ਨਾਲ ਵਿਚਾਰ ਕਰਨ ਦੀ ਜਰੂਰਤ ਹੈ। ਇਸ ਸਬੰਧੀ ਵਿਚਾਰ-ਵਟਾਂਦਰਾ ਕਰਨ ਲਈ ਸਾਨੂੰ ਸਮਾਜ ਸ਼ਾਸ਼ਤਰ ਦਾ ਵੀ ਸਹਾਰਾ ਲੈਣਾ ਪਵੇਗਾ। ਇਸ ਪਹਿਲੇ ਕਿਸਮ ਦੀ ਇਕੱਲਤਾ ਦਾ ਮੁਖ ਸਬੰਧ ਵਿਅਕਤੀ ਅਤੇ ਸਮਾਜ ਦੇ ਸਬੰਧਾਂ ਨਾਲ ਸਿੱਧੀ ਤਰਾਂ ਜੁੜਿਆ ਹੁੰਦਾ ਹੈ। ਜਿਥੇ ਇਸ ਇਕੱਲਤਾ ਲਈ ਇਕ ਸਮਾਜ ਕਸੂਰਵਾਰ ਹੋ ਸਕਦਾ ਹੈ ਤਾਂ ਉਥ ਕਈ ਵਾਰ ਵਿਅਕਤੀ ਦੇ ਸਮਾਜਵਿਰੋਧੀ ਜਾਂ ਸਮਾਜ ਦੀਆਂ ਕਦਰਾਂ ਕੀਮਤਾਂ ਤੋਂ ਸੱਖਣੇ ਰਵੱਈਏ ਕਾਰਨ ਭੀ ਉਸ ਅੰਦਰ ਇਕੱਲ ਦੀ ਭਾਵਨਾ ਭਰਦੀ ਹੈ। ਵਿਅਕਤੀ ਦੀ ਨਿਰਉਦੇਸ਼, ਮਨੋਰਥਹੀਣ (Aimless) ਇਕੱਲਤਾ ਦੇ ਦੌਰ ਵਿਚੋਂ ਗੁਜਰਕੇ ਖੁਦਕਸ਼ੀ ਵੱਲ ਤੁਰਨ ਵਾਲਾ ਮਨੁੱਖ ਜਿੰਦਗੀ ਦੀ ਅਸਲੀਅਤ ਟਪਲਾ ਖਾ ਚੁੱਕਿਆ ਹੁੰਦਾ ਹੈ। ਅਸਲੋਂ ਉਹ ਜਿੰਦਗੀ ਨੂੰ ਸੁਖਾਂ ਦੇ ਘੁੰਗਰੂ ਵਜੋਂ ਹੀ ਵਿਚਾਰਦਾ ਹੈ। ਉਸਦੀ ਜਿੰਦਗੀ ਪ੍ਰਤੀ ਸੋਚ ਪਤਲੀ ਅਤੇ ਸਤਹੀ ਹੁੰਦੀ ਹੈ। ਜਰੂਰੀ ਨਹੀਂ ਕਿ ਹਰ ਸੰਘਰਸ਼ ਤੋਂ ਬਾਅਦ ਮਨੁੱਖ ਸਫਲਤਾ ਦਾ ਮੂੰਹ ਚੁੰਮੇ ਅਸਫਲਤਾ ਵੀ ਮਿਲ ਸਕਦੀ ਹੈ। ਪਰ ਇਹ ਸਮਝਣਾ ਅਤਿਅੰਤ ਜਰੂਰੀ ਹੈ ਕਿ ਸੰਘਰਸ਼ ਫਿਰ ਭੀ ਅਰਥਹੀਣ ਨਹੀਂ ਹੋਇਆ ਹੁੰਦਾ। ਅਸਫਲਤਾ ਦੇ ਕਾਰਨਾਂ ਤੇ ਮੁੜ ਵਿਚਾਰਨ ਦੀ ਲੋੜ ਹੈ।

ਇਹ ਵੀ ਅਸਫਲਤਾ ਤੋਂ ਉਪਜੀ ਇਕੱਲਤਾ ਵਿਚ ਹੀ ਵਿਚਾਰਨ ਦਾ ਮੌਕਾ ਮਿਲਦਾ ਹੈ। ਅਸਫਲਤਾ ਨੂੰ ਇਕ ਚੈਲਿੰਜ ਵਜੋਂ ਕਬੂਲਨਾ ਦਲੇਰ ਅਤੇ ਆਸ਼ਾਵਾਦੀ ਮਨੁੱਖ ਦਾ ਕਰਤੱਵ ਹੈ। ਅਜਿਹੇ ਮੌਕੇ ਉਹ ਹੋਰ ਵਧੇਰੇ ਸਿਆਣਾ ਹੋ ਕੇ ਮੁੜ ਨਵਾ ਨਰੋਆ ਹੋ ਕੇ ਨਵੇਂ ਸੰਘਰਸ਼ਮਈ ਵਿਚਾਰਧਾਰਿਕ ਹਥਿਆਰਾਂ ਨਾਲ ਲੈਸ ਹੋ ਕੇ ਅਗਲੇ ਸੰਘਰਸ਼ਮਈ ਪੜਾਅ ਦੀ ਤਿਆਰੀ ਲਈ ਆਪਣੀ ਮਾਨਸਿਕਤਾ ਨੂੰ ਮੁੜ ਜਥੇਬੰਦ ਕਰ ਲਵੇਗਾ।

ਇਹ ਵੀ ਵਿਚਾਰਨ ਦੀ ਲੋੜ ਹੈ ਕਿ ਸਾਡਾ ਅੰਦਰਲਾ ਵੱਖ ਵੱਖ ਕਿਸਮ ਦੇ ਸਵੈਆਂ ਦਾ ਭਰਿਆ ਪਿਆ ਹੈ। ਇਹ ਸਵੈ ਹਨ ਸਾਡਾ ਜ਼ਜ਼ਬਾਤੀਪੁਣਾ, ਜ਼ਾਲਮਾਨਾ ਵਰਤਾਅ ਧਕਰੋੜਤਾ ਜਾਂ ਬਚਕਾਨਾਪਣ, ਜਿਆਦਾਪਨ ਜਾਂ ਹਲਕਾਪਣ। ਕੀ ਅਸੀਂ ਨਹੀਂ ਸਮਝਦੇ ਕਿ ਸਾਡੀ ਵਿਚਾਰਪ੍ਰਵਾਹ ਦਾ ਮੂਲ ਆਧਾਰ ਇਹ ਰੰਗਬਰੰਗੇ ਸਵੈ ਹਨ? ਕੀ ਅਸੀਂ ਨਹੀਂ ਸਮਝਦੇ ਕਿ ਇਹੋ ਸਵੈ ਦੁਖਾਂ ਜਾਂ ਸੁੱਖਾਂ ਦਾ ਅਧਾਰ ਬਣ ਸਕਦੇ ਹਨ? ਕੀ ਇਸਤੋਂ ਸਪਸ਼ਟ ਨਹੀਂ ਹੁੰਦਾ ਕਿ ਜਜ਼ਬਾਤੀ, ਬਚਕਾਨਾ, ਹਲਕਾਪੁਣਾ, ਜ਼ੁਲਮਾਨਾ ਵਰਤਾਅ ਮਨੁੱਖ ਦੀ ਸਵੈ ਦੀ ਹੋਂਦ ਲਈ ਖਤਰਾ ਬਣ ਸਕਦਾ ਹੈ? ਫਿਰ ਕੀ ਜਰੂਰੀ ਨਹੀਂ ਕਿ ਅਸੀਂ ਸਮਾਜ ਪ੍ਰਤੀ ਸਮਝਦਾਰ, ਦਨਿਆ ਵਾਲੀ, ਪਕਰੌੜ, ਸਿਆਣੀ ਪਹੁੰਚ ਅਪਣਾਈਏ? ਇਹ ਦੋਵਾਂ ਕਿਸਮ ਦੀ ਵੰਡ ਨਾਲੇ ਵਰਤਾਅ ਦਾ ਵਿਸਲੇਸ਼ਨ ਹਰ ਮਨੁੱਖ ਨੂੰ ਇਕੱਲਤਾ ਦੇ ਪਲਾਂ ਸਮੇਂ ਕਰਨਾ ਚਾਹੀਦਾ ਹੈ। ਜਰੂਰਤ ਅਨੁਸਾਰ ਸਮਾਜ ਪ੍ਰਤੀ ਜ਼ੁੰਮੇਵਾਰ ਪਹੁੰਚ ਅਪਣਾਉਂਦਿਆਂ ਵਰਤਾਅ ਵਿਚ ਲਗਾਤਾਰ ਤਬਦੀਲੀ ਜਰੂਰੀ ਹੈ। ਤੁਹਾਡਾ ਖਤਰਨਾਕ ਵਰਤਾਅ ਜਿਥੇ ਸਮਾਜ ਨੂੰ ਖਤਰੇ ਵਿਚ ਪਾ ਦਿੰਦਾ ਹੈ ਉਥੇ ਤੁਹਾਡੀ ਸਵੈ ਦੀ ਹੋਂਦ ਲਈ ਵੀ ਚੈਲਿੰਜ ਬਣ ਸਕਦਾ ਹੈ।

ਇਕੱਲਤਾ ਤਾਂ ਹੋਰ ਵੀ ਅਨੰਦਮਈ ਤੇ ਹੁਸਨਭਰੀ ਬਣ ਸਕਦੀ ਹੈ ਜਦੋਂ ਇਹ ਤੁਹਾਨੂੰ ਨਵੇਂ ਨਵੇਂ ਵਿਸ਼ਿਆਂ ਤੇ ਝਾਤੀ ਮਾਰਨ ਦੇ ਪਲ ਦਿੰਦੀ ਹੈ। ਤੁਸੀਂ ਅੰਤਰ-ਵਿਚਾਰ ਦੇ ਵਿਚਾਰ ਪ੍ਰਵਾਹ ਵਿਚੋਂ ਗੁਜ਼ਰਦੇ ਸਮੇਂ ਵਿਚਾਰਦੇ ਹੋ ਕਿ ਮੈਂ ਉਹ ਕਰਾਂ ਜਾਂ ਇਹ? ਇਹ ਠੀਕ ਹੈ ਕਿ ਉਹ। ਤੁਸੀਂ ਸੋਚਦੇ ਹੋ ਕਿ ਉਹ ਕਿਹੜੇ ਕਾਰਨ ਹਨ ਜਿਹਨਾਂ ਕਾਰਨ ਤੁਹਾਡੀ ਸਮਾਜ ਤੋਂ ਅਲਹਦਿਗੀ (Alienation) ਹੋਈ ਹੈ। ਤੁਸੀਂ ਉਹਨਾਂ ਨੂੰ ਕੀ ਕਰਨ ਦੇ ਯਤਨਾਂ ਵੱਲ ਵਧੋਗੇ। ਤੁਸੀਂ ਇਹਨਾਂ ਪਲਾਂ ਸਮੇਂ ਹੀ ਸਵੈ ਪੜਚੋਲ ਕਰੋਗੇ ਕਿ ਮੈਨੂੰ ਦੂਸਰਿਆਂ ਨੇ ਕਿਉਂ ਛੇਕ ਦਿੱਤਾ ਹੈ। ਤੁਸੀਂ ਅਜਿਹੇ ਕਾਰਨਾਂ ਨੂੰ ਦੂਰ ਕਰਕੇ ਆਪਣੀ ਮੁੜ ਸਥਾਪਤੀ ਦੇ ਯਤਨ ਕਰੋਗੇ।

ਇਕੱਲਤਾ ਦੇ ਪਲ ਸਾਡੇ ਸਭ ਦੀ ਜ਼ਿੰਦਗੀ ਦਾ ਅਹਿਮ ਹਿੱਸਾ ਹਨ। ਇਹ ਪਲ ਸਾਨੂੰ ਚਿਰੰਜੀਵੀ ਮੌਕਾ ਪ੍ਰਦਾਨ ਕਰਦੇ ਹਨ। ਇਕੱਲਤਾ ਵਿਚੋਂ ਗੁਜ਼ਰਕੇ ਮਨੱਖ ਮੁੜ ਨਵਾਂ ਨਰੋਆ ਮਹਿਸੂਸ ਕਰਦਾ ਹੈ। ਜਦ ਮਨੱਖ ਦੁੱਖਾਂ ਅਤੇ ਮੁਸੀਬਤਾਂ ਵਿਚੋਂ ਗੁਜਰਦਾ ਹੈ ਤਾਂ ਇਹ ਸੋਨੇ ਤੇ ਸੁਹਾਗੇ ਦਾ ਕੰਮ ਵੀ ਕਰਦੇ ਹਨ। ਇਕੱਲਤਾ ਸਮੇਂ ਮਨੁੱਖ ਨੂੰ ਸਵੈ-ਪੜਚੋਲ ਕਰਨ ਦਾ ਸਮਾਂ ਵੀ ਮਿਲਦਾ ਹੈ। ਇਹ ਸਵੈ ਪੜਚੋਲ ਤੁਹਾਡੇ ਅੰਦਰ ਨਵੀਂ ਰੂਹ ਫੂਕ ਸਕਦੀ ਹੈ ਅਤੇ ਤੁਸੀਂ ਅਗਾਂਹ ਵਧਣ ਲਈ ਹੋ ਸਾਬਤ ਕਦਮੀ ਹੋਕੇ ਤੁਰਦੇ ਹੋ। ਇਹ ਬਿਲਕੁਲ ਉਸੇ ਤਰ੍ਹਾਂ ਹੈ ਜਦੋਂ ਕੜਕਦੀ ਗਰਮੀ ਸਮੇਂ ਛਾਏ ਘਨਾਘੋਰ ਬਦਲ ਦੇ ਫਟ ਜਾਣ ਬਾਅਦ ਤੇਜ ਮੀਂਹ ਵਰਸਦਾ ਹੈ ਅਤੇ ਠੰਡੀ ਹਵਾ ਦੇ ਬੁੱਲੇ ਸਰੀਰ ਅੰਦਰ ਹੁਲਾਸ ਪੈਦਾ ਕਰ ਦਿੰਦੇ ਹਨ। ਇਕੱਲਤਾ ਦੇ ਸਮੇਂ ਦੁਖ ਦੀ ਵਾਰਤਾ ਛਿੜ ਸਕਦੀ ਹੈ, ਪਰ ਆਸ਼ਾਵਾਦੀ ਅਤੇ ਠੀਕ ਸੋਚ ਦੇ ਧਾਰਨੀ ਮਨੁੱਖ ਇਸ ਸਮੇਂ ਆਪਣੀਆਂ ਖਾਮੀਆਂ ਅਤੇ ਪ੍ਰਾਪਤੀਆਂ ਵਿਚਕਾਰ ਦੁਵੱਲੀ ਸੋਚ ਵਿਚਾਰ ਵਿਚੋਂ ਗੁਜ਼ਰਕੇ ਇਕ ਨਵੀਂ ਸੋਚ ਧਾਰਕੇ ਨਵੇਂ ਮਨੋਰਥ ਮਿਥਕੇ ਅੱਗੇ ਵਧਣ ਦੇ ਉਪਰਾਲੇ ਕਰਦੇ ਹਨ। ਉਹ ਉਸ ਦਿਸਹੱਦੇ ਵੱਲ ਤੁਰਨ ਦੀ ਪੱਕੀ ਧਾਰ ਲੈਂਦੇ ਹਨ ਜਿਥੇ ਆਸ ਦੀਆਂ ਕਿਰਨਾਂ ਦੀ ਵਧੇਰੇ ਸੰਭਾਵਨਾ ਹੁੰਦੀ ਹੈ।

ਇਕੱਲਤਾ ਵਿਚ ਉਪਰੋਕਤ ਵਿਵਰਨ ਤੋਂ ਸਪੱਸਟ ਹੁੰਦਾ ਹੈ ਕਿ ਮਨੁੱਖ ਦੋ ਕਿਸਮ ਦੇ ਅਨੁਭਵਾਂ ਵਿਚੋਂ ਗੁਜ਼ਰਦਾ ਹੈ। ਲੋਕਾਂ ਵਿਚੋਂ ਬਹੁਤੇ ਇਹੋ ਆਮ ਪ੍ਰਚਲਤ ਧਾਰਨਾਂ ਤੇ ਖੜੇ ਹਨ ਕਿ ਇਕੱਲਤਾ ਦੁਖਦਾਈ ਹੁੰਦੀ ਹੈ। ਪਰ ਮੈਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ। ਕਿਸੇ ਨਾਂ ਪੂਰੇ ਜਾਣ ਵਾਲੇ ਘਾਟੇ ਸਮੇਂ ਇਕੱਲਤਾ ਦੁਖਦਾਈ ਹੁੰਦੀ ਹੈ ਪਰ ਜਦ ਇਸ ਇਕੱਲਤਾ ਦਾ ਸਬੰਧ ਲੋਕਾਂ ਨਾਲ ਸਾਡੇ ਵਰਤਾਅ ਜਾਂ ਇਹ ਕਹਿ ਲਵੋ ਵਿਅਕਤੀ ਦਾ ਤੇ ਸਮਾਜ ਦਾ ਆਪਸੀ ਤਾਲਮੇਲ, ਨਾਲ ਜੁੜਿਆ ਹੋਵੇ ਤਾਂ ਇਹ ਅਨੰਦਮਈ ਵੀ ਹੋ ਸਕਦੀ ਹੈ।





# ਵਿਗਿਆਨ ਜੱਥੇ ਨੇ ਢੋਂਗੀਆਂ ਦੀ ਪੋਲ ਖੋਲੀ

—ਮਨੋਜ ਪੰਚਾਲ

ਹਿੰਦੁਸਤਾਨ ਦਾ ਘੱਟ ਪੜ੍ਹਿਆ ਲਿਖਿਆ ਸਮਾਜ ਢੋਂਗੀਆਂ, ਪਾਖੰਡੀਆਂ ਅਤੇ ਅਖੌਤੀ ਸਿੱਧੀ ਪ੍ਰਾਪਤ ਸੰਤਾਂ ਦੇ ਚਮਤਕਾਰਾਂ ਦਾ ਪੈਰੋਕਾਰ ਰਿਹਾ ਹੈ। ਇਸ ਦੀ ਜੜ੍ਹ 'ਚ ਸਦੀਆਂ ਪੁਰਾਣਾ ਇਹ ਡਰ ਹੈ ਕਿ ਇਨ੍ਹਾ ਢੋਂਗੀਆਂ ਅਤੇ ਅਖੌਤੀ ਬਾਬਿਆਂ ਦੀ ਚਮਤਕਾਰੀ ਸ਼ਕਤੀ ਕੋਈ ਨੁਕਸਾਨ ਨਾ ਕਰ ਦੇਵੇ।

ਵਿਰਲੇ ਹੀ ਅਜੇਹੇ ਹੁੰਦੇ ਹਨ, ਜੋ ਵਹਿਣ ਦੇ ਖਿਲਾਫ ਤੁਰਨ ਦਾ ਸਾਹਸ ਕਰਦੇ ਹਨ। ਅਤੇ ਉਕਤ ਪ੍ਰਕਾਰ ਦੇ ਡਰ ਨੂੰ ਜੜੋ ਪੁੱਟਣ ਲਈ ਪੇਸ਼ਕਦਮੀ ਕਰਦੇ ਹਨ। ਸੱਚ ਤਾਂ ਇਹ ਹੈ ਕਿ ਹਿੰਦੋਸਤਾਨੀ ਸਮਾਜ ਨੂੰ ਅਜੇਹੇ ਵਿਰਲਿਆਂ ਦੀ ਅਣਸਰਦੀ ਲੋੜ ਹੈ।

ਜਦੋਂ ਅਸੀਂ ਗਵਾਲੀਅਰ ਦੀ 'ਸਾਇੰਸ ਸੇਂਟਰ ਸੰਸਥਾ ਵਲ ਦੇਖਦੇ ਹਾਂ ਤਾਂ ਸਾਨੂੰ ਇਹ ਘਾਟ ਪੂਰੀ ਹੁੰਦੀ ਦਿਖਾਈ ਦਿੰਦੀ ਹੈ। ਇਸ ਸੰਸਥਾ ਨੇ ਪਿਛਲੇ ਦਿਨਾਂ 'ਚ ਸੂਬੇ ਦੇ ਵੱਖ ਵੱਖ ਹਿੱਸਿਆਂ 'ਚ ਆਪਣੇ ਵਿਗਿਆਨ ਜੱਥਿਆਂ ਰਾਹੀਂ ਅੰਧਵਿਸ਼ਵਾਸਾਂ ਦੇ ਖਿਲਾਫ ਕਾਰਗਾਰ ਜਹਾਦ ਵਿੱਢਿਆ ਹੋਇਆ ਹੈ। ਪੂਰੀ ਤਨਦੇਹੀ ਨਾਲ 'ਸਾਇੰਸ ਸੈਂਟਰ' ਦੇ ਤਿੰਨ ਕਲਾ ਜੱਥਿਆਂ ਨੇ ਸੂਬੇ ਦੇ ਚੱਪੇ ਚੱਪੇ ਦਾ ਦੌਰਾ ਕੀਤਾ।

ਇਹ ਜੱਥੇ ਲੋਕਾਂ ਨੂੰ ਪੁਰਾਣੇ ਕਥਿਤ ਚਮਤਕਾਰੀ ਬਾਬਿਆਂ ਦੇ ਡਰ ਨਾਲ ਭਿੜਨ ਦਾ ਹੌਸਲਾ ਪ੍ਰਦਾਨ ਕਰ ਰਹੇ ਹਨ। ਇਹ ਜੱਥੇ ਇਕ ਇਕ ਕਰਕੇ ਸਾਰੇ ਚਮਤਕਾਰਾਂ ਦੀ ਪੋਲ ਖੋਲ੍ਹ ਰਹੇ ਹਨ, ਜਿੰਨਾਂ ਨੂੰ ਢੋਂਗੀ ਬਾਬੇ ਆਵਦੀ ਸਿੱਧੀ ਦਾ ਕਰਿਸ਼ਮਾ ਦਸਦੇ ਸਨ ਅਤੇ ਇਸ ਦੇ ਜ਼ੋਰ ਤੇ ਲੋਕਾਂ ਤੋਂ ਪੈਸੇ ਠੱਗਦੇ ਸਨ।

ਵਿਗਿਆਨ ਜੱਥਿਆਂ ਦੁਆਰਾ ਜਿਹੜੇ ਜਿਹੜੇ ਚਮਤਕਾਰਾਂ ਦਾ ਰਹੱਸ ਖੋਲ੍ਹਿਆ ਗਿਆ। ਉਨ੍ਹਾਂ ਚੋਂ ਕੁਝ ਇਸ ਤਰ੍ਹਾਂ ਹਨ:

**ਨਾਰੀਅਲ ਵਿਚ ਅੱਗ ਦਾ ਲੱਗਣਾ**; ਪਾਖੰਡੀਆਂ ਨੂੰ ਅਕਸਰ ਇਹ ਕੌਤਕ ਕਰਦੇ ਦੇਖਿਆ ਜਾ ਸਕਦਾ ਹੈ। ਉਹ ਨਾਰੀਅਲ ਉਤੇ ਪਾਣੀ ਛਿੜਕਦੇ ਹਨ ਅਤੇ ਹਵਾ ਵਿਚ ਮੰਤਰ ਦਾ ਬਹਾਨਾਂ ਕਰਕੇ ਨਾਰੀਅਲ ਨੂੰ ਅੱਗ ਲਾ ਦਿੰਦੇ ਹਨ। ਦਰਸ਼ਨ ਹੈਰਾਨ ਰਹਿ ਜਾਂਦੇ ਹਨ ਅਤੇ ਸਮਝਦੇ ਹਨ ਕਿ ਬਾਬਿਆਂ ਕੋਲ ਕੋਈ ਸਿੱਧੀ ਜਾਂ ਸ਼ਕਤੀ ਹੈ। ਜਦੋਂ ਕਿ ਇਹ ਸੱਚ ਨਹੀਂ ਹੁੰਦਾ।

ਠੀਕ ਅਜੇਹਾ ਚਮਤਕਾਰ ਵਿਗਿਆਨ ਜੱਥੇ ਨੇ ਵੀ ਕਰਕੇ ਦਿਖਾਇਆ ਅਤੇ ਆਵਦੀ ਕਿਸੇ ਸਿੱਧੀ ਦੇ ਹੋਣ ਦਾ ਦਾਅਵਾ ਵੀ ਨਹੀਂ ਕੀਤਾ। ਦਰਅਸਲ ਨਾਰੀਅਲ ਦੇ ਰੇਸ਼ਿਆਂ ਵਿਚ ਸੋਡੀਅਮ ਦਾ ਟੁਕੜਾ ਲੁਕੋ ਕੇ ਰਖਿਆ ਹੁੰਦਾ ਹੈ। ਜਦੋਂ ਪਾਣੀ ਪਾਇਆ ਜਾਂਦਾ ਹੈ ਤਾਂ ਆਪਣੀ ਤਾਸੀਰ ਮੁਤਾਬਿਕ ਪਾਣੀ ਦੇ ਸੰਪਰਕ ਦੇ ਆਉਂਦਿਆਂ ਹੀ ਭੜਕ ਉਠਦਾ ਹੈ।

**ਥਾਲੀ ਵਿਚ ਘਿਉ ਨਾਲ ਅੱਗ**: ਇਹ ਚਮਤਕਾਰ ਵੀ ਵਿਗਿਆਨ ਜੱਥੇ ਦੀ ਨਜਰ 'ਚ ਰਸਾਇਣਕ ਪ੍ਰਤੀਕ੍ਰਿਆ ਦਾ ਨਤੀਜਾ ਹੈ। ਥਾਲੀ 'ਚ ਰੱਖੀ ਰੂੰ ਜਾਂ ਕਾਗਜ ਜਾਂ ਕਾਗਜ ਦੇ ਟੁਕੜੇ ਨੂੰ ਪਹਿਲਾਂ ਹੀ ਪੋਟਾਸ਼ੀਅਮ ਪਰਮੈਂਗਾਨੇਟ ਦਾ ਲੇਪ ਕਰ ਦਿੱਤਾ ਜਾਂਦਾ ਹੈ, ਜਦੋਂ ਉਸ ਉਤੇ ਘਿਉ ਦੇ ਬਹਾਨੇ ਗਲੈਸਰੀਨ ਪਾਇਆ ਜਾਂਦਾ ਹੈ ਤਾਂ ਰਸਾਇਣਕ ਕਿਰਿਆ ਸ਼ੁਰੂ ਹੁੰਦੀ ਹੈ ਅਤੇ ਅੱਗ ਦੀਆਂ ਲਾਟਾਂ ਉੱਠ ਖੜਦੀਆਂ ਹਨ। ਇਉਂ ਜੱਥਾ ਕਥਿਤ ਪਵਿਤਰ ਅੱਗ ਦਾ ਪੋਲ ਖੋਲ੍ਹ ਕੇ ਰੱਖ ਦਿੰਦਾ ਹੈ।

**ਤ੍ਰਿਸ਼ੂਲ ਜੀਭ ਦੇ ਆਰਪਾਰ ਲੰਘਾਉਣਾ**: ਵਿਗਿਆਨ ਜੱਥੇ ਨੇ ਇਹ ਵੀ ਦੱਸਿਆ ਕਿ ਕਿਵੇਂ ਪਤਲੀਆਂ ਤਾਰਾਂ ਵਾਲਾ ਤ੍ਰਿਸ਼ੂਲ ਜੀਭ ਦੇ ਆਰਪਾਰ ਨਿਕਲ ਜਾਂਦਾ ਹੈ ਅਤੇ ਜੀਭ ਵਿਚੋਂ ਖੂਨ ਦੀ ਇਕ ਬੂੰਦ ਵੀ ਨਹੀਂ ਨਿਕਲਦੀ ਦਰਅਸਲ ਤ੍ਰਿਸ਼ੂਲ ਦੇ ਡੰਡੇ ਦੇ ਖੋਲ ਵਿਚੋ ਅੰਗਰੇਜ਼ੀ ਦੇ ਸ਼ਬਦ ਯੂ ਦੇ ਆਕਾਰ ਦਾ ਪਤਲਾ ਮੋੜ ਹੁੰਦਾ ਹੈ ਇਸਨੂੰ ਪ੍ਰਦਰਸ਼ਨੀ ਦੌਰਾਨ ਉਂਗਲਾਂ ਵਿਚ ਲੁਕੋ ਕੇ ਰੱਖ ਦਿਤਾ ਜਾਂਦਾ ਹੈ। ਫਿਰ ਪ੍ਰਦਰਸ਼ਨਕਾਰੀ ਜੀਭ ਬਾਹਰ ਕਢਦਾ ਹੈ। ਅਤੇ ਤ੍ਰਿਸ਼ੂਲ ਦੇ ਡੰਡੇ ਦੀ ਨੋਕ ਉਸ ਉਤੇ ਰਖਦਾ ਹੈ। ਇਸ ਉਪਰੰਤ ਦੂਜੇ ਹੱਥ ਨਾਲ ਉਹ ਮੂੰਹ ਢਕ ਲੈਂਦਾ ਹੈ ਅਤੇ ਤ੍ਰਿਸ਼ੂਲ ਹੋਲੀ ਹੋਲੀ ਹੇਠਾਂ ਕਰਦੇ ਹੋਏ ਇਉਂ ਢੋਂਗ ਕਰਦਾ ਹੈ ਜਿਵੇਂ ਤ੍ਰਿਸ਼ੂਲ ਸੱਚਮੁਚ ਜੀਭ ਨੂੰ ਵਿੰਨ ਰਿਹਾ ਹੋਵੇ। ਜਦੋਂ ਕਿ ਜੀਭ ਨੂੰ ਅੰਦਰ ਕਰ ਲਿਆ ਜਾਂਦਾ ਹੈ ਅਤੇ ਉਂਗਲਾਂ 'ਚ

ਲੁਕੋਏ ਮੋੜਦੇ ਆਉਂਦਿਆਂ ਹੀ ਜੀਭ ਨੂੰ ਅਛੋਪਲੇ ਉਸ ਵਿਚ ਅੜਾ ਦਿੱਤਾ ਜ਼ਾਂਦਾ ਹੈ। ਜਦੋਂ ਮੂੰਹ ਉਪਰੋਂ ਹੱਥ ਪਾਸੇ ਕਰ ਲਿਆ ਜਾਂਦਾ ਹੈ ਤਾਂ ਇਉ ਲਗਦਾ ਹੈ ਜਿਵੇਂ ਤ੍ਰਿਸ਼ੂਲ ਸੱਚਮੁਚ ਹੀ ਜੀਭ ਦੇ ਆਰਪਾਰ ਨਿਕਲ ਗਿਆ ਹੋਵੇ। ਪਰ ਸਾਰਾ ਕਮਾਲ ਤਾਂ ਮੋੜ ਦਾ ਹੈ ਜਿਸ ਨਾਲ ਜੀਭ ਸੁਰਖਿਅਤ ਰਹਿੰਦੀ ਹੈ।

**ਹਥੇਲੀ ਉਪਰ ਰੱਖੇ ਕਪੂਰ ਨੂੰ ਅੱਗ ;** ਬੜੀ ਅਸਾਨੀ ਨਾਲ ਹਥੇਲੀ ਉਪਰ ਰੱਖੇ ਕਪੂਰ ਨੂੰ ਅੱਗ ਲਗਾਈ ਜਾ ਸਕਦੀ ਹ। ਅਤੇ ਉਸਨੂੰ ਮੂੰਹ ਵਿਚ ਵੀ ਰੱਖਿਆ ਜਾ ਸਕਦਾ ਹੈ। ਇਸ ਦਾ ਵਿਗਿਆਨਕ ਤਰਕ ਇਹ ਹੈ ਕਿ ਜਦੋਂ ਕਪੂਰ ਦੀ ਇਕ ਸਤਹ ਨੂੰ ਅੱਗ ਲਾਈ ਜਾਂਦੀ ਹੈ। ਤਾਂ ਉਸ ਦੀ ਉਲਟੀ ਸਤਹ ਤਿੰਨ ਸੈਕਿੰਡ ਤਕ ਠੰਢੀ ਰਹਿੰਦੀ ਹੈ। ਇਉਂ ਅੱਗ ਦੇ ਬਾਵਜੂਦ ਹਥੇਲੀ ਨੂੰ ਕੋਈ ਗਰਮੀ ਮਹਿਸੂਸ ਨਹੀਂ ਹੁੰਦੀ ਜ਼ਦੋਂ ਹਥੇਲੀ ਗਰਮ ਹੋਣੀ ਸ਼ੁਰੂ ਹੁੰਦੀ ਹੈ ਤਾਂ ਜਲਦੀ ਨਾਲ ਜਲਦਾ ਹੋਇਆ ਕਪੂਰ ਦੂਸਰੀ ਹਥੇਲੀ ਵਿਚ ਲੈ ਲਿਆ ਜਾਂਦਾ ਹੈ।

ਇਸੇ ਤਰ੍ਹਾਂ ਇਸ ਨੂੰ ਜੀਭ ਉਪਰ ਰਖਕੇ ਮੂੰਹ ਦੇ ਅੰਦਰ ਵੀ ਕਰ ਲਿਆ ਜਾਂਦਾ ਹੈ ਅਤੇ ਜਦੋਂ ਮੂੰਹ ਬੰਦ ਕਰ ਲਿਆ ਜਾਵੇ ਤਾਂ ਆਕਸੀਜਨ ਨਾ ਮਿਲਣ ਕਰਕੇ ਅੱਗ ਬੁਝ ਜਾਂਦੀ ਹੈ ਪਰੰਤੂ ਢੋਂਗੀ ਹਿੱਕ ਥਾਪੜ ਕੇ ਆਖੇਗਾ, ਮੈਂ ਸਿਧੀ ਦੇ ਜ਼ੋਰ ਨਾਲ ਅੱਗ ਖਾਧੀ ਹੈ।

**ਹਥੇਲੀ 'ਚ ਸੁਆਹ ਪੈਦਾ ਕਰਨਾ :** ਇਸ ਚਮਤਕਾਰ ਪਿੱਛੇ ਸਚਾਈ ਇਹ ਹੈ ਕਿ ਅਲਮੀਨੀਅਮ ਦੇ ਸਿੱਕੇ ਉਪਰ ਮਰਕਿਊਰਕ ਕਲੋਰਾਈਡ ਦਾ ਰਸਾਇਣ ਲਾਇਆ ਹੁੰਦਾ ਹੈ। ਜਦੋਂ ਸਿੱਕਾ ਮੁੱਠੀ 'ਚ ਬੰਦ ਕਰ ਲਿਆ ਜ਼ਾਂਦਾ ਹੈ ਤਾਂ ਇਸ ਰਸਾਇਣ ਦੀ ਅਲਮੀਨੀਅਮ ਨਾਲ ਕਿਰਿਆ ਸ਼ੁਰੂ ਹੋ ਜਾਂਦੀ ਹੈ। ਅਤੇ ਹਥੇਲੀ ਵਿਚ ਗਰਮਾਂਹਟ ਮਹਿਸੂਸ ਹੰਦੀ ਹੈ ਇਸ ਦੌਰਾਨ ਸਿੱਕਾ ਬਲ ਜ਼ਾਂਦਾ ਹੈ ਅਤੇ ਉਸ ਹਿਸੇ ਦੀ ਸਵਾਹ ਬਣ ਜਾਂਦੀ ਹੈ ਢੋਂਗੀ ਜਦੋਂ ਇਸ ਚਮਤਕਾਰ ਨੂੰ ਦਿਖਾਉਂਦਾ ਹੈ ਤਾਂ ਉਹ ਇਸ ਪ੍ਰਕ੍ਰਿਆ ਦੇ ਪੂਰੀ ਹੋਣ ਤਕ ਮੰਤਰ ਉਚਾਰਦਾ ਹੈ। ਸੱਚ ਤਾ ਇਹ ਹੈ ਕਿ ਸਿੱਕੇ ਚੋਂ ਸਵਾਹ ਨਿਕਲਾ ਰਸਾਇਣਕ ਪ੍ਰਤੀਕ੍ਰਿਆ ਦਾ ਕਮਾਲ ਹੈ ਨਾਂ ਕਿ ਉਸ ਦੇ ਮੰਤਰ ਜਾਂ ਸਿੱਧੀ ਦਾ।

ਵਿਗਿਆਨਕ ਜੱਥੇ ਕੋਲ ਅਜੇਹੇ 200 ਦੇ ਲਗਭਗ ਕਥਿਤ ਚਮਤਕਾਰਾਂ ਦੀ ਵਿਗਿਆਨਕ ਵਿਆਖਿਆ ਮੌਜੂਦ ਹੈ ਸਮਾਜਕ ਚੇਤਨਾ ਦੇ ਨਾਂ ਤੇ ਸੂਬੇ ਦੇ ਚੱਪੇ ਚੱਪੇ ਦੀ ਖਾਕ ਛਾਨਣ ਵਾਲੇ ਇਹ ਸਮਰਪਿਤ ਕਰਮਯੋਗੀ ਚਾਹੁੰਦੇ ਹਨ ਕਿ ਲੋਕ ਅੰਧ ਵਿਸ਼ਵਾਸਾਂ ਦੀ ਕੈਦ ਚੋਂ ਬਾਹਰ ਨਿਕਲਣ। ਘਟਨਾਵਾਂ ਨੂੰ ਤਰਕ ਦੀ ਕਸਵੱਟੀ ਤੇ ਪਰਖਣ। ਇਸ ਤਰਾਂ ਇਹ ਜੱਥੇ ਵਾਲੇ ਦੇਸ਼ ਦੇ ਦੂਰ ਪੈਂਡੂ ਇਲਾਕਿਆਂ ਵਿਚ ਜਾ ਜਾ ਕੇ ਵਿਗਿਆਨ ਨੂੰ ਲੋਕਪ੍ਰਿਅ ਬਣਾਉਣ ਲਈ ਕਾਰਗਾਰ ਪਹਿਲਕਦਮੀ ਕਰ ਰਹੇ ਹਨ। ਇਉ ਕਰਦਿਆਂ ਕਈ ਥਾਵਾਂ ਤੇ ਜੱਥਾ ਕਰਮੀਆਂ ਦਾ ਢੋਂਗੀਆ ਨਾਲ ਸਿਧਾ ਸਾਹਮਣਾ ਵੀ ਹੋਇਆ। ਜਦੋਂ ਸਾਰਾ ਸਮਾਜ ਹੀ ਅਜੇਹੇ ਅੰਧਵਿਸ਼ਵਾਸਾਂ ਖਿਲਾਫ ਖੜਾ ਹੋ ਗਿਆ, ਇਹ ਮੁੱਠੀ ਭਰ ਪਾਖੰਡੀ ਭਾਲੇ ਨਹੀਂ ਥਿਆਉਣੇ। ਵੱਖ ਵੱਖ ਥਾਵਾਂ ਤੋਂ ਮਿਲੀ ਪ੍ਰੇਰਣਾ ਅਤੇ ਉਤਸਾਹ ਨੇ ਜੱਥਾ ਕਰਮੀਆਂ ਦਾ ਹੌਸਲਾ ਵੀ ਵਧਾਇਆ ਹੈ।

(ਸਫਾ 11 ਦੀ ਬਾਕੀ)

ਮਨੁੱਖ ਜਾਤੀ ਦੇ ਬਣਾਏ ਸੰਦਾਂ ਦਾ ਇਤਿਹਾਸ ਦਸਦਾ ਹੈ ਕਿ ਮਨੁੱਖ ਸੰਦਾਂ ਦੀ ਮਦਦ ਨਾਲ ਕੁਦਰਤ ਨੂੰ ਆਪਣੀਆਂ ਲੋੜਾਂ ਦੇ ਅਨੁਕੂਲ ਢਾਲਦਾ ਆਇਆ ਹੈ। ਇਸ ਪ੍ਰਕਿਰਿਆ ਦੌਰਾਨ ਉਹ ਆਪ ਵੀ ਬਦਲਦਾ ਰਿਹਾ ਹੈ, ਉਹਦੇ ਸੰਦ ਵੀ। ਆਪਣੇ ਤੋਂ ਬਾਹਰਲੀ ਕੁਦਰਤ ਨੂੰ ਆਪਣੇ ਵੱਸ ਵਿਚ ਕਰਨ ਦੀ ਇਹ ਯੋਗਤਾ ਸਿਰਫ ਮਨੁੱਖ ਜਾਤੀ ਕੋਲ ਹੈ। ਇਸੇ ਵਿਚ ਮਨੁੱਖ ਦੀ ਨਿਜਾਤ ਹੈ ਪਰ ਇਹ ਸਮੁੱਚੀ ਪ੍ਰਕਿਰਿਆ ਦਾ ਇਕ ਅੰਗ ਹੀ ਹੈ। ਸੰਪੂਰਣਤਾ ਇਸ ਨੂੰ ਤਾਂ ਹੀ ਮਿਲ ਸਕਦੀ ਹੈ ਜੇ ਮਨੁੱਖ ਦਾ ਅੰਦਰਲਾ ਵੀ ਇਸ ਦੇ ਹਾਣ ਦਾ ਹੋਵੇ। ਲੋਕਧਾਰਾ ਇਹ ਕਾਰਜ ਕਰਦੀ ਰਹੀ ਹੈ ਪਰ ਇਤਿਹਾਸਿਕ ਹੱਦਾਂ ਦੇ ਅੰਦਰ ਅੰਦਰ। ਆਧੁਨਿਕ ਯੁੱਗ ਦੀ ਲੋਕਧਾਰਾ ਇਹ ਹੱਦਾਂ ਤੋੜ ਕੇ ਹੀ ਤਕਨੀਕੀ ਵਿਕਾਸ ਦੀ ਵਰਤੋਂ ਸਰਬਤ ਦੇ ਭਲੇ ਲਈ ਕਰ ਸਕਦੀ ਹੈ। ਸਰਕਾਰੀ, ਅਰਧ-ਸਰਕਾਰੀ ਅਤੇ ਗੈਰ-ਸਰਕਾਰੀ ਅਦਾਰੇ ਲੋਕ-ਮਨੋਰੰਜਨ ਦੀਆਂ ਖੇਡਾਂ ਰਚਕੇ ਇਹ ਕਾਰਜ ਨਹੀਂ ਨਿਭਾ ਸਕਦੇ ਉਨ੍ਹਾਂ ਨੂੰ ਲੋਕਮਨ ਦੀ ਸਮਝ ਲਈ ਖੇਤਰੀ ਕਾਰਜ ਦਾ ਮੋਰਚਾ ਸੰਭਾਲਣਾ ਪਵੇਗਾ ਅਤੇ ਲੋਕਾਂ ਨੂੰ ਉਨ੍ਹਾਂ ਦੇ ਹਿਤਾਂ ਦਾ ਹਾਣੀ ਬਨਾਉਣ ਲਈ ਉਨ੍ਹਾਂ ਦੀ ਕਮਾਈ ਵਰਤਣੀ ਪਵੇਗੀ। ਕੁਕੜ ਲੜਾਉਣ ਜਾ ਬੋਤੇ ਭਜਾਉਣ ਨਾਲ ਕੰਮ ਰਾਸ ਨਹੀਂ ਆਉਣਾ।



**ਕੇਸ ਰਿਪੋਰਟ**

# ਇੰਝ ਆਇਆ ਸ਼ਕੰਜੇ 'ਚ ਕੱਪੜੇ ਸਾੜਨ ਵਾਲਾ ਜਿੰਨ

—ਗੁਰਮੇਲ ਸਿਘ ਸਨੀ ਸੇਖਵਾਸ

ਸਾਡੇ ਸਮਾਜ ਵਿਚ ਅਨਪੜ੍ਹਤਾ ਜਿਆਦਾ ਹੋਣ ਕਾਰਨ ਅੰਧ ਵਿਸ਼ਵਾਸਾਂ ਨੇ ਥਾਂ ਮੱਲ ਲਈ ਹੈ ਸਮਾਜ ਵਿਚ ਲਗਭੱਗ ਹਰੇਕ ਅਨਪੜ੍ਹ ਤੇ ਅਧਖੜ ਵਿਅਕਤੀ ਵਿਚ ਭੂਤਾਂ, ਪ੍ਰੇਤਾਂ, ਜਿੰਨਾਂ ਦਾ ਡਰ ਹੁੰਦਾ ਹੈ ਜਿਸ ਕਰਕੇ ਅਜਿਹੇ ਮਾਨਸਿਕ ਸੰਘਰਸ਼ ਵਿਚ ਵਿਚਰ ਰਹੇ ਰੋਗੀਆਂ ਨੂੰ 'ਕਸਰ' ਹੋ ਜਾਂਦੀ ਹੈ। ਕਈ ਵਿਅਕਤੀ ਸੁਚੇਤ ਰੂਪ 'ਚ ਆਪਣੀ ਇੱਛਾ ਦੀ ਪ੍ਰਾਪਤੀ ਲਈ ਅਤੇ ਦੂਸਰਿਆਂ ਦੀ ਹਮਦਰਦੀ ਜਿੱਤਣ ਲਈ ਅਜਿਹੀਆਂ ਘਟਨਾਵਾਂ ਕਰਦਾ ਹੈ ਪ੍ਰੰਤੂ ਕਈ ਅਚੇਤ ਰੂਪ 'ਚ ਵੀ ਅਜਿਹੀਆਂ ਘਟਨਾਵਾਂ ਕਰਦੇ ਰਹਿੰਦੇ ਹਨ। ਅਖੌਤੀ ਸਾਧਾਂ ਸੰਤਾਂ ਵਲੋਂ ਰੋਗੀ ਪ੍ਰਤੀ ਵਰਤੇ ਗਏ ਸਖਤ ਰਵੱਈਏ ਕਾਰਨ ਉਸਦੀ ਮਨੋਦਸ਼ਾ ਖਰਾਬ ਹੋ ਜਾਂਦੀ ਹੈ। ਕਈ ਵਾਰੀ ਅਖੌਤੀ ਸਿਆਣੇ ਰੋਗੀ ਦੀ ਮਾਰ ਕੁੱਟ ਕਰਕੇ ਉਸ ਵਿਚੋਂ 'ਕਸਰ ਕੱਢਣ ਦੀ ਅਸਫਲ ਕੋਸ਼ਿਸ਼ ਤੋਂ ਬਾਅਦ ਹਾਰ-ਹੰਭ ਕੇ ਆਖ ਦਿੰਦੇ ਹਨ ਤੁਹਾਡੇ ਘਰ ਬਹੁਤ ਵੱਡਾ ਜਿੰਨ ਹੈ ਜੋ ਮੇਰੀ ਕੀਲ ਤੋਂ ਬਾਹਰ ਹੈ। ਇਸ ਤਰ੍ਹਾਂ ਭੰਬਲ ਭੂਸੇ ਵਿਚ ਪਾ ਕੇ ਉਹ ਭੋਲੇ ਲੋਕਾਂ ਦੀ ਆਰਥਿਕ ਲੁੱਟ-ਖਸੁੱਟ ਕਰਦੇ ਹਨ ਤੇ ਭੂਤ, ਪ੍ਰੇਤਾਂ, ਜਿੰਨ ਦਾ ਭਰਮ ਪਾਕੇ ਉਨ੍ਹਾਂ ਨੂੰ ਡਰਾਉਂਦੇ ਰਹਿੰਦੇ ਹਨ ਪ੍ਰੰਤੂ ਕਿਸੇ ਵੀ ਮਾਨਸਿਕ ਰੋਗੀ ਦੀ ਵਿਗਿਆਨਕ ਤੌਰ ਤੇ ਪਰਖ ਕਰਕੇ ਇਹ ਪਾਇਆ ਜਾਂਦਾ ਹੈ ਕਿ ਇਸ ਰੋਗੀ ਪਿੱਛੇ ਛੁਪੇ ਸਮਾਜਿਕ, ਆਰਥਕ ਅਤੇ ਸਰੀਰਕ, ਲਿੰਗਕ ਤੌਰ ਤੇ ਨਿਪੁੰਸਕਤਾ ਵਰਗੇ ਕਾਰਕ ਕੰਮ ਕਰਦੇ ਹਨ। ਕੇਸ ਦੀਆਂ ਜੜ੍ਹਾਂ ਦੀ ਧੁਰ ਡੂੰਘ ਈ ਤੱਕ ਪਹੁੰਚ ਕੇ ਤੇ ਸਬੰਧਤ ਰੋਗੀ ਦਾ ਮਾਨਸਿਕ ਵਿਸਲੇਸ਼ਣ ਕਰਕੇ ਉਸ ਵਿਚਲੇ ਇੱਛਾ ਪ੍ਰਾਪਤੀ ਵਰਗੇ ਕਾਰਨਾਂ ਦੀ ਪੜਚੋਲ ਕੀਤੀ ਜਾਂਦੀ ਹੈ। ਵਿਗਿਆਨਕ ਢੰਗ ਅਪਣਾ ਕੇ ਰੋਗੀ ਨੂੰ ਤੰਦਰੁਸਤ ਕੀਤਾ ਜਾਂਦਾ ਹੈ। ਆਮ ਦੇਖਣ ਵਿਚ ਆਇਆ ਹੈ ਕਿ ਸਾਡੇ ਸਮਾਜ 'ਚ ਦੁਖੀ ਤੇ ਨਪੀੜ੍ਹਤ ਔਰਤਾਂ ਜਿਆਦਾਤਰ ਇਸ ਤਰ੍ਹਾ ਦੇ ਭੇਦ ਭਰੇ ਕਾਰਨਾਮ ਕਰਦੀਆਂ ਹਨ। ਅਜਿਹਾ ਉਹ ਹਿਸਟੀਰੀਆ ਦੀਆਂ ਰੋਗਣ ਹੋਣ ਕਰਕੇ ਕਰਦੀਆਂ ਹਨ। ਮਰਦਾਂ ਦੀ ਨਿਸਬਤ ਹਿਸਟੀਰੀਆ ਔਰਤਾਂ ਵਿਚ ਜਿਆਦਾ ਹੁੰਦਾ ਹੈ। ਇਸ ਨੂੰ ਝੱਲੇਪਣ ਦਾ ਰੋਗੀ ਚੱਲ ਰਹੇ ਅੰਦਰੂਨੀ ਰੋਗ ਵੀ ਕਿਹਾ ਜਾਂਦਾ ਹੈ। ਇਸ ਤਰਾ ਝੱਲਪਣ ਦਾ ਮਾਨਸਿਕ ਸੰਘਰਸ਼ ਦਾ ਪ੍ਰਗਟਾਵਾ ਸਰੀਰਕ ਲੱਛਣਾਂ ਰਾਹੀਂ ਕਰਦਾ ਹੈ। ਇਸ ਤਰ੍ਹਾਂ ਦੇ ਰੋਗੀ ਕਿਸੇ 'ਓਪਰੀ ਸ਼ੈਅ' ਦਾ ਬਹਾਨਾ ਲਾਉਂਦੇ ਹਨ ਅਤੇ ਆਪਣੀਆਂ ਦੱਬੀਆਂ ਇਛਾਵਾਂ ਦੀ ਪੂਰਤੀ ਲਈ ਪਰਿਵਾਰ ਦੇ ਮੈਂਬਰਾਂ 'ਚ ਭੂਤਾਂ ਪ੍ਰੇਤਾਂ ਦਾ ਡਰ ਪੈਦਾ ਕਰ ਦਿੰਦੇ ਹਨ। ਝੱਲੇਪਣ (ਹਿਸਟੀਰੀਆ) ਦੇ ਰੋਗੀ ਜਦੋਂ ਤੰਗ ਮਾਹੌਲ ਵਿਚ ਆਪਣੇ ਆਪ ਨੂੰ ਫਸਿਆ ਸਮਝਣ ਅਤੇ ਜਦੋਂ ਉਸ ਦੀ ਸਮੱਸਿਆ ਦਾ ਠੋਸ ਹੱਲ ਨਾ ਨਿਕਲਦਾ ਹੋਵੇ ਤਾਂ ਉਹ ਅਚੇਤ ਤੌਰ ਤੇ ਅਜਿਹੀਆਂ ਘਟਨਾਵਾਂ ਕਰਨ ਦੀਆਂ ਗਤੀਵਿਧੀਆਂ ਜਾਰੀ ਰੱਖਦਾ ਹੈ। ਹਿਸਟੀਰਿਆ ਦੇ ਰੋਗੀ ਘਰ ਵਿਚ ਇੱਟਾਂ, ਵੱਟੇ, ਖੂਨ ਅਤੇ ਗੰਦ ਬਗੈਰਾ ਸੁਟਦੇ ਹਨ ਅਤੇ ਕਈ ਵਾਰੀ ਉਹ ਕੱਪੜਿਆਂ ਨੂੰ ਅੱਗ ਲਾ ਕੇ ਸਾੜ ਦਿੰਦੇ ਹਨ ਅਤੇ ਪੇਟੀ ਵਿਚੋਂ ਸੂਟ ਜਾਂ ਹੋਰ ਕੀਮਤੀ ਸਮਾਨ ਗਾਇਬ ਕਰ ਦਿੰਦੇ ਹਨ। ਰੋਗੀ ਆਪਣੀਆਂ ਦੱਬੀਆਂ ਖਾਹਸ਼ਾਂ ਦੀ ਪੂਰਤੀ ਲਈ ਅਤੇ ਹਮਦਰਦੀ ਜਤਾਉਣ ਲਈ ਕਰਦਾ ਹੈ। ਮਾਨਸਿਕ ਪੀੜਾਂ, ਨਾ-ਖੁਸ਼ੀ ਕਾਰਨ ਵੀ ਤਰ੍ਹਾਂ-2 ਦੇ ਕਾਰਨਾਮੇ ਕਰਦਾ ਰਹਿੰਦਾ ਹੈ। ਇਸ ਤਰ੍ਹਾਂ ਦੇ ਕੇਸ (ਭਾਵ ਹਿਸਟੀਰੀਆ ਦੇ ਰੋਗੀ) ਤਰਕਸ਼ੀਲ ਸੁਸਾਇਟੀ ਲਹਿਰਾਗਾਗਾ ਦੇ ਸੰਪਰਕ ਵਿਚ ਆਇਆ। ਇਲਾਕੇ ਲਹਿਰਾਗਾਗਾ ਦੇ ਨੇੜਲੇ ਪਿੰਡ ਵਿਚ ਰਾਮਦਾਸੀਆਂ ਦੇ ਘਰ ਵਿਚ ਜਿੰਨ ਦਾ ਬਹੁਤ ਭੈਅ ਸੀ ਉਨ੍ਹਾਂ ਦੇ ਘਰ ਵਿਚ ਤਿੰਨ ਵਾਰ ਅੱਗ ਲੱਗ ਚੁੱਕੀ ਸੀ ਅਤੇ ਕਈ ਵਾਰੀ ਪੇਟੀ ਵਿਚੋਂ ਸਮਾਨ ਚੋਰੀ ਹੋ ਗਿਆ ਸੀ।

ਤਰਕਸ਼ੀਲ ਸੁਸਾਇਟੀ ਲਹਿਰਾਗਾਗਾ ਕੋਲ ਉਸ ਘਰ ਦੇ ਵਿਅਕਤੀ ਆਏ ਉਹ ਬਹੁਤ ਡਰੇ ਹੋਏ ਸਨ ਕਿਉਂਕਿ ਉਸ ਦਿਨ ਸਵੇਰੇ ਦਸ ਵਜ ਉਨ੍ਹਾ ਦੇ ਘਰ ਅੱਗ ਲੱਗੀ ਸੀ। ਤਰਕਸ਼ੀਲਾਂ ਦੀ ਦੋ ਮੈਂਬਰਾਂ ਟੀਮ (ਮਾਸਟਰ ਪਰਮਦੇਵ, ਗੁਰਮੇਲ ਸਿੰਘ ਸਨ) ਨੇ ਅੱਗ ਲੱਗਣ ਅਤੇ ਇੱਟਾਂ ਰੋੜੇ ਵੱਜਣ ਵਾਲੇ ਘਰ 'ਚ ਪ੍ਰਵੇਸ਼ ਕੀਤਾ ਜਦੋਂ ਕੋਠੇ ਉਪਰ ਪੌੜੀ ਚੜ੍ਹ ਕੇ ਚੁਬਾਰੇ ਜਾਣ ਲੱਗ ਤਾਂ ਉਹਨਾਂ ਦੀਆਂ ਰਜਾਈਆਂ ਗਦੇਲੇ, ਕੱਪੜੇ ਮੰਜੇ ਸੜੇ ਪਏ ਸਨ ਤੇ ਘਰ ਦੇ ਸਾਰੇ ਮੈਂਬਰ ਨਿਰਾਸ਼ ਅਤੇ ਡਰ ਹੋਏ ਸਨ। ਦੋ ਮੈਂਬਰੀ ਟੀਮ ਨੇ ਘਰਦੇ ਆਲੇ ਦੁਆਲੇ ਦੀ

ਜਾਂਚ ਕੀਤੀ। ਉਸ ਘਰ ਦੇ ਦੋਵੇਂ ਭਰਾ ਅੱਡ ਸਨ ਤੇ ਘਰ ਵਿਚਕਾਰ ਸਿਰਫ ਇਕ ਕੰਧ ਸੀ ਜੋ ਉਨ੍ਹਾਂ ਨੂੰ ਆਪਸ ਵਿਚ ਵੰਡਦੀ ਸੀ। ਇਕ ਘਰ ਦੇ ਬਜੁਰਗ ਨੇ ਦੱਸਿਆ ਕਿ ਉਨ੍ਹਾਂ ਨੇ ਜਿੰਨ ਦਾ ਇਲਾਜ ਕਰਵਾਉਣ ਲਈ ਕਈ ਅਖੌਤੀ ਸਿਆਣਿਆਂ ਨਾਲ ਸੰਪਰਕ ਕੀਤਾ ਉਹ ਸਾਧਨ ਵਾਸ ਦੇ ਸਿਆਣੇ ਕੋਲ ਗਏ ਤੇ ਉਸਨੇ ਘਰ ਵਾਲਿਆਂ ਨੂੰ ਡਰਾ ਦਿੱਤਾ ਕਿ ਤੁਹਾਡੇ ਘਰ ਇਕ ਬਹੁਤ ਵੱਡਾ ਜਿੰਨ ਆ ਵੜਿਆ ਹੈ ਜਿਸਨੂੰ ਵਸ਼ 'ਚ ਕਰਨਾ ਬਹੁਤ ਮੁਸ਼ਕਿਲ ਹੈ। ਜਦੋਂ ਉਸ ਘਰ ਵਿਚ ਇੱਟਾਂ, ਵੱਟੇ ਮਾਰਨ ਅਤੇ ਕੱਪੜੇ ਸਾੜਨ ਦਾ ਸਿਲਸਿਲਾ ਜਾਰੀ ਰਿਹਾ ਤਾਂ ਉਸਨੇ ਉਸ ਘਰ ਵਾਲਿਆ ਨੂੰ ਮਲੇਰਕੋਟਲੇ ਆਉਣ ਲਈ ਕਿਹਾ ਤੇ ਹਜਾਰਾਂ ਰੁਪਏ ਵਟੋਰ ਕੇ ਚਲਦਾ ਬਣਿਆ। ਉਸ ਸਿਆਣੇ ਨੇ ਉਨ੍ਹਾਂ ਦੋਵੇਂ ਘਰਾਂ ਦੀਆਂ ਚਗਾਠਾਂ ਤੇ ਤਵੀਤ ਲਗਾ ਦਿੱਤੇ ਤੇ ਘਟਨਾਵਾਂ ਬੰਦ ਕਰਨ ਦਾ ਭਰਮ ਪਾਲ ਕੇ ਚਲਾ ਗਿਆ।

ਕੇਸ ਹਿਸਟਰੀ ਇਸ ਤਰ੍ਹਾਂ ਸੀ। ਪਹਿਲਾਂ ਪਹਿਲ ਫੱਗਣ ਮਹੀਨੇ ਵਿਚ ਦੋਵੇ, ਘਰਾਂ ਦੇ ਵਿਹੜੇ ਵਿਚ ਤਿੰਨ ਚਾਰ ਇੱਟਾਂ ਪੱਥਰ ਡਿੱਗੇ ਤੇ ਘਰ ਦਿਆਂ ਨੂੰ ਸ਼ੱਕ ਹੋ ਗਿਆ ਕਿ ਕਿਸੇ ਵਿਅਕਤੀ ਨੇ ਸ਼ਰਾਰਤ ਕੀਤੀ ਹੋਈ ਐ। ਪਰੰਤੂ ਦਸ ਦਿਨ ਬੀਤਣ ਤੋਂ ਬਾਦ ਛੋਟੇ ਭਰਾ ਦੀ ਪੇਟੀ ਵਿਚੋਂ ਦੋ ਜ ਨਾਨੇ ਸੂਟ ਅਤੇ 250/- ਰੁਪੈ ਗੁੰਮ ਹੋ ਗਏ। ਕਾਫੀ ਦਿਨਾਂ ਬਾਦ ਕੱਪੜੇ ਤੇ ਢਾਈ ਸੌ ਰੁਪਏ ਪੇਟੀ ਵਿਚੋਂ ਮਿਲੇ। ਵਰਨਣ ਯੋਗ ਹੈ ਕਿ ਪਹਿਲਾਂ ਸਾਰੀ ਪੇਟੀ ਦੀ ਛਾਣਬੀਣ ਕਰਨ ਨਾਲ ਇਹ ਕੱਪੜੇ ਨਹੀਂ ਮਿਲੇ ਸਨ। ਕੁਝ ਸਮਾਂ ਬੀਤਿਆ ਫਿਰ ਵੱਡੇ ਭਰਾ ਦੀ ਨੂੰਹ ਦੀ ਪੇਟੀ ਵਿਚੋਂ 2 ਸੂਟ, ਕੱਢੀ ਹੋਈ ਜੁੱਤੀ ਪਰਸ ਵਿਚੋਂ ਤਿੰਨ ਸੌ ਰੁਪੈ ਸਨ ਗੁੰਮ ਹੋ ਗਏ ਅਤੇ ਕਈ ਦਿਨਾਂ ਬਾਦ ਇਹ ਸਾਰਾ ਸਾਮਾਨ ਕਿਸੇ ਰੂੜੀ ਵਿਚੋਂ ਤੁੰਨਿਆ ਪਿਆ ਮਿਲਿਆ ਪਰ ਪਰਸ ਖਾਲੀ ਮਿਲਿਆ। ਇਸ ਘਰ ਵਿਚ ਇਕ ਦਰਜੀ ਸੀ ਉਸਦੇ ਚਾਚੇ ਦੀ ਲੜਕੀ ਨੇ ਸਿਉਣ ਲਈ ਆਪਣਾ ਸੂਟ ਉਸਨੂੰ ਸਵੇਰੇ ਦੇ ਦਿੱਤਾ ਪਰੰਤੂ ਜਦੋਂ ਸ਼ਾਮ ਨੂੰ ਵੇਖਿਆ ਸੂਟ ਗੁੰਮ ਸੀ। ਦਰਜੀ ਨੇ ਆਪਣੇ ਚਾਚੇ ਦੀ ਲੜਕੀ ਦੇ ਗੁੰਮ ਹੋਏ ਸੂਟ ਬਦਲੇ ਨਵਾਂ ਸੂਟ ਲਿਆ ਦਿੱਤਾ ਤੇ ਉਸ ਵਿਚੋਂ ਫਿਰ ਕੁੜਤੀ ਗੁੰਮ ਹੋ ਗਈ। ਅਗਲੇ ਦਿਨ ਕੈਂਚੀ ਉਸਦੀ ਦੁਕਾਨ ਦੀਆਂ ਦੇਹਲੀਆਂ ਵਿਚੋਂ ਗੋਹੇ ਨਾਲ ਲਿਬੜੀ ਹੋਈ ਮਿਲੀ, ਪਰੰਤੂ ਕੁੜਤੀ ਨਾ ਮਿਲੀ ਤੇ ਕਈ ਦਿਨਾਂ ਬਾਦ ਦਰਜੀ ਦੀ ਦੁਕਾਨ 'ਚੋਂ ਕਿਸੇ ਦੀ ਸਿਊਂਤੀ ਸਲਵਾਰ ਗੁੰਮ ਗਈ ਤੇ ਬਾਦ 'ਚ ਕਿਸੇ ਬੋਰੀ ਵਿਚੋਂ ਜੋ ਗਲੀ 'ਚ ਪਈ ਸੀ ਮਿਲ ਗਈ। ਪਹਿਲਾਂ ਅਜਿਹੀਆਂ ਨਿੱਕੀਆਂ ਘਟਨਾਵਾਂ ਕਰਨ ਦਾ ਸਿਲਸਲਾ ਜਾਰੀ ਰਿਹਾ ਘਰ ਵਾਲੇ ਅਖੌਤੀ ਸਿਆਣਿਆਂ ਕੋਲ ਪੁੱਛਾਂ ਲੈਣ ਦੇ ਚੱਕਰਵਿਯੂ 'ਚ ਪਏ ਰਹੇ। ਉਸਨੇ ਘਰ ਦੇ ਮੈਂਬਰ ਦਾ ਨਾਂ ਰੱਖ ਦਿੱਤਾ ਜਿਸ ਕਾਰਨ ਦੋਵਾਂ ਘਰਾਂ ਵਿਚ ਆਪਸੀ ਤਨਾਅ ਵੱਧ ਗਿਆ ਇੱਥੇ ਇਹ ਚੇਤੇ ਕਰਾਇਆ ਜਾਂਦਾ ਹੈ ਕਿ ਘਟਨਾਵਾਂ ਦੋਵੇਂ ਘਰਾਂ ਵਿਚ ਵਾਪਰਦੀਆਂ ਸਨ ਦੋਵੇਂ ਘਰਾਂ 'ਚੋਂ ਹੀ ਸਮਾਨ ਗੁੰਮ ਸੀ ਅਤੇ ਦੋਵੇਂ ਹੀ ਉਹ ਸਕੇ ਭਰਾ ਸਨ ਵੱਡੇ ਭਰਾ ਦੇ ਪੰਜ ਲੜਕੇ ਇਕ ਨੂੰਹ, ਇਕ ਉਸਦੀ ਪਤਨੀ ਸੀ ਛੋਟੇ ਭਰਾ ਦੇ ਇੱਕ ਉਸਦੀ ਪਤਨੀ ਸੀ ਛੋਟੇ ਭਰਾ ਦੇ ਇਕ ਉਸਦੀ ਪਤਨੀ, ਦੋ ਲੜਕੇ, ਇਕ ਲੜਕੀ ਸੀ, ਘਰ ਵਿਚ ਅਸ਼ਾਂਤੀ ਵਾਲਾ ਮਾਹੌਲ ਸੀ। ਕਈ ਦਿਨਾਂ ਬਾਦ ਛੋਟੇ ਭਰਾ ਦੇ ਮੰਜੇ ਅਤੇ ਰਜਾਈਆਂ, ਗਦੈਲਿਆਂ ਨੂੰ ਅੱਗ ਲੱਗ ਗਈ ਉਸ ਦਿਨ ਉਸ ਦੀ ਲੜਕੀ ਘਰ ਸੀ ਬਾਕੀ ਸਾਰੇ ਬਾਹਰ ਆਪੋ ਆਪਣੇ ਕੰਮ ਤੇ ਗਏ ਹੋਏ ਸਨ। ਤਿੰਨ ਚਾਰ ਦਿਨਾਂ ਬਾਦ ਵੱਡੇ ਭਰਾ ਦੇ ਚੁਬਾਰੇ ਵਿਚ ਮੰਜੇ ਉਪਰ ਇਕੱਠੇ ਕੀਤੇ ਸਾਰੇ ਕੱਪੜਿਆਂ ਨੂੰ ਅੱਗ ਲੱਗ ਗਈ। ਉਸ ਸਮੇਂ ਘਰ ਵਿੱਚ ਦਰਜੀ, ਨੂੰਹ ਅਤੇ ਉਪਰੋਕਤ ਲੜਕੀ ਸੀ ਬਾਕੀ ਸਾਰੇ ਘਰ ਦੇ ਮੈਂਬਰ ਖੇਤ ਵਿਚ ਕੰਮ ਕਰਦੇ ਸਨ। ਜਦੋਂ ਪਤਾ ਲੱਗਿਆ ਤਾਂ ਅੱਗ ਬੁਝਾ ਦਿੱਤੀ। ਇਸ ਤਰ੍ਹਾਂ ਹਫਤੇ ਬਾਦ ਫਿਰ ਉਸ ਘਰਦੇ ਕੋਠੇ ਉਪਰ ਭਾਵ ਚੁਬਾਰੇ ਕੋਲ ਪਏ ਕੱਪੜਿਆਂ। ਮੰਜਿਆਂ ਨੂੰ ਅੱਗ ਨਾਲ ਸਾੜਿਆ ਗਿਆ। ਉਹ ਕਿਸੇ ਅਖੌਤੀ ਸਿਆਣੇ ਕੋਲ ਗਏ ਤੇ ਉਸਨੇ ਉਨ੍ਹਾਂ ਦੀ ਆਰਥਕ ਲੁੱਟ ਕੀਤੀ ਤੇ ਧਾਗੇ/ਤਵੀਤ ਦੇ ਕੇ ਵਿਸਵਾਸ਼ ਦੁਆ ਦਿੱਤਾ ਕਿ ਅੱਗੋਂ ਤੋਂ ਕਦੇ ਵੀ ਅਜਿਹੀ ਘਟਨਾ ਨਹੀਂ ਵਾਪਰੇਗੀ ਤੇ ਸਾੜੇ ਹੋਏ ਮੰਜਿਆਂ ਅਤੇ ਹੋਰ ਸਮਾਨ ਨੂੰ ਲਾਗਲੀ ਨਹਿਰ ਵਿਚ ਰੋੜ ਦਿਓ। ਭੋਲੇ ਭਾਲੇ ਅਤੇ ਅਨਪੜ੍ਹ ਵਿਅਕਤੀਆਂ ਨੇ ਸੜਿਆ ਸਾਰਾ ਸਮਾਨ ਨਹਿਰ ਵਿਚ ਰੋੜ੍ਹ ਦਿੱਤਾ। ਪਰੰਤੂ 23 ਮਈ ਨੂੰ ਦਸ ਵਜੇ ਫਿਰ ਕੋਠੇ ਉਪਰ ਪਏ ਕੱਪੜਿਆਂ ਅਤੇ ਮੰਜਿਆਂ ਨੂੰ ਅੱਗ ਲੱਗ ਗਈ ਉਸ ਸਮੇਂ ਸਿਰਫ ਲੜਕੀ ਹੀ ਘਰ ਸੀ ਬਾਕੀ ਸਾਰੇ ਵਿਅਕਤੀ ਆਪੋ ਆਪਣੇ ਕੰਮ ਧੰਦੇ ਤੇ ਗਏ ਹੋਏ ਸਨ ਤਰਕਸ਼ੀਲਾਂ ਨੇ ਘਰ ਦੇ ਇਕੱਲੇ-2 ਮੈਂਬਰ ਦੀ ਇੰਟਰਵਿਯੂ ਲਈ, ਇੰਟਰਵਿਯੂ ਦੌਰਾਨ ਉਸ ਲੜਕੀ ਦੀ ਦੋਸ਼ੀ ਵਜੋਂ



ਪਛਾਣ ਕੀਤੀ ਕਿਉਂਕਿ ਸਾਰੀਆਂ ਘਟਨਾਵਾਂ ਵੇਲੇ ਉਹ ਘਰ ਸੀ। ਉਸ ਨੂੰ ਇਕੱਲੀ ਨੂੰ ਬੁਲਾਇਆ ਤੇ ਉਸ ਤੋਂ ਘਟਨਾਵਾਂ ਬਾਰੇ ਪੁੱਛਿਆ ਕਿ ਜਦੋਂ ਤੁਹਾਡੇ ਦੋਵਾਂ ਘਰਾਂ ਵਿਚ ਅੱਗ ਲਗਦੀ ਹੈ ਤਾਂ ਤੂੰ ਘਰੇ ਹੁੰਦੀ ਐਂ। ਉਸਨੇ ਹਾਂ ਵਿਚ ਸਿਰ ਹਿਲਾਇਆ। ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਮਾਸਟਰ ਪਰਮਦੇਵ ਤੇ ਗੁਰਮੇਲ ਸਿੰਘ ਸਨੀ ਨੇ ਉਸ ਨੂੰ ਵਿਸ਼ਵਾਸ ਵਿਚ ਲੈ ਲਿਆ ਤੇ ਕਿਹਾ ਕਿ ਤੂੰ ਸਾਨੂੰ ਸਾਰੀ ਗੱਲਬਾਤ ਦੱਸ ਦੇ। ਅਸੀਂ ਤੇਰੇ ਘਰਦਿਆਂ ਨੂੰ ਬਿਲਕੁਲ ਹੀ ਨਹੀਂ ਦਸਦੇ, ਅੱਛਾ ਤੂੰ ਅੱਗ ਕਿੰਨੇ ਵਾਰ ਲਗਾਈ ਹੈ ਤੇ ਕਾਹਦੇ ਨਾਲ ? ਉਸਨੇ ਜੁਆਬ ਦਿੱਤਾ ਕਿ ਮੈਂ ਆਪਣੇ ਘਰੋਂ ਡੱਬੀ ਚੁੱਕ ਕੇ ਇਨ੍ਹਾਂ ਦੇ ਘਰ ਅੱਗ ਲਗਾ ਦਿੰਦੀ ਸਾਂ। ਉਹ ਲੜਕੀ ਹਿਸਟੀਰੀਆ (ਝੱਲੇਪਣ) ਦੀ ਰੋਗੀ ਸੀ ਤੇ ਪੰਦਰਾਂ-ਸੋਲਾਂ ਸਾਲਾਂ ਦੀ ਸੀ। ਉਹ ਚਾਹੁੰਦੀ ਸੀ ਕਿ ਮੇਰਾ ਹੁਣੇ ਹੀ ਵਿਆਹ ਕੀਤਾ ਜਾਵੇ। ਪ੍ਰੰਤੂ ਉਹ ਮਾਤਾ ਪਿਤਾ ਨੂੰ ਆਖ ਕੇ ਨਹੀਂ ਸੁਣਾਉਂਦੀ ਸੀ ਜਿਸ ਕਾਰਨ ਉਸਨੇ ਆਪਣੇ ਵਿਆਹ ਲਈ ਭਾਵ ਆਪਣੀ ਇੱਛਾ ਦੀ ਪ੍ਰਾਪਤੀ ਲਈ ਅਜਿਹੇ ਭੇਦ ਭਰੇ ਕਾਰਨਾਮੇ ਕਰਨੇ ਸ਼ੁਰੂ ਕਰ ਦਿੱਤੇ। ਇਹ ਸਾਰਾਕੁਝ ਉਹ ਸੁਚੇਤ ਮਨ ਨਾਲ ਕਰ ਰਹੀ ਸੀ। ਮਾਸਟਰ ਪਰਮਦੇਵ ਨੇ ਉਸ ਨੂੰ ਸਾਰਥਕ ਸੁਝਾਅ ਦਿੰਦਿਆਂ ਕਿਹਾ ਕਿ ਅਸੀਂ ਤੇਰੇ ਮਾਪਿਆਂ ਨੂੰ ਆਖ ਦਿੰਦੇ ਹਾਂ ਪਰ ਤੂੰ ਅੱਗੇ ਤੋਂ ਅਜਿਹੀਆਂ ਘਟਨਾਵਾਂ ਨਾ ਕਰੀਂ। ਉਸਨੇ ਕਿਹਾ ਕਿ ਜੇਕਰ ਮੈਂ ਅੱਗੇ ਤੋਂ ਕਰਾਂ ਤਾਂ ਮੈਨੂੰ ਭਾਵੇਂ ਮਾਰ ਦਿਓ। ਤਰਕਸ਼ੀਲਾਂ ਨੇ ਇਸ ਤਰ੍ਹਾਂ 'ਜਿੰਨ' ਨੂੰ ਸ਼ਕੰਜੇ 'ਚ ਫਸਾ ਲਿਆ। ਉਸ ਘਰ ਦੇ ਵਿਅਕਤੀ ਆਪਣਾ ਸਾਰਾ ਸਾਜ਼-ਸਮਾਨ ਚੁੱਕ ਕੇ ਜਿੰਨ ਤੋਂ ਡਰਦੇ ਮਾਰੇ ਬਾਹਰ ਖੇਤਾਂ ਵਿਚ ਰਹਿਣ ਲੱਗ ਪਏ ਸਨ। ਸਾਰੇ ਪਰਿਵਾਰ ਨੂੰ ਇਕੱਠਾ ਕਰਕੇ (ਜਿਸ ਵਿਚ ਲੜਕੀ ਵੀ ਸ਼ਾਮਲ ਸੀ) ਆਖਿਆ ਕਿ "ਅੱਗੇ ਤੋਂ ਤੁਹਾਡੇ ਘਰ 'ਜਿੰਨ' ਨਹੀਂ ਆਏਗਾ ਤੇ ਇੱਥੇ ਅੱਜ ਤੋਂ ਹੀ ਰਹਿਣਾ ਸ਼ੁਰੂ ਕਰ ਦੇਵੋ। ਪਰਿਵਾਰ ਨੇ ਬਹੁਤ ਖੁਸ਼ੀ ਅਨੁਭਵ ਕੀਤੀ ਅਤੇ ਉਥੇ ਰਹਿਣ ਲੱਗ ਪਏ। ਅੱਗੇ ਤੋਂ ਕੋਈ ਵੀ ਘਟਨਾ ਨਾ ਵਾਪਰੀ। ਤਰਕਸ਼ੀਲਾਂ ਨੇ ਅਖੌਤੀ ਸਿਆਣਿਆਂ ਦੇ ਪਾਜ ਨੰਗੇ ਕਰ ਦਿੱਤੇ ਅਤੇ ਉਨ੍ਹਾਂ ਦੇ ਘਰ ਲੱਗੇ ਤਵੀਤ ਪਾੜ ਦਿੱਤੇ।

ਹੱਡ ਬੀਤੀਆਂ......

## ਜਦੋਂ ਰਾਧਾ ਸਵਾਮੀ ਨੂੰ ਚੁੱਪ ਵੱਟਣੀ ਪਈ

ਡਾ: ਮੀਤ ਲੁਠੇੜੀ

ਮੈਂ ਕਲੀਨਕ ਤੇ ਇਕੱਲਾ ਹੀ ਬੈਠਾ ਸੀ। ਮੇਰੇ ਕੋਲ ਇਕ ਬੰਦਾ ਆਇਆ ਜੋ ਰਾਧਾ ਸੁਆਮੀਆਂ ਦਾ ਪ੍ਰਚਾਰਕ ਹੈ ਅਤੇ ਮੇਰਾ ਖਾਸ ਪ੍ਰੇਮੀ ਹੈ। ਉਸਨੇ ਮੇਰੇ ਕੰਮ ਬਾਰੇ ਪੁੱਛਿਆ, ਮੈਂ ਆਪਣਾ ਕੰਮ ਬਹੁਤ ਵਧੀਆ ਹੋਣ ਬਾਰੇ ਦੱਸਿਆ। ਉਸ ਨੇ ਕਿਹਾ, "ਮਾਲਕ ਦੀ ਬਹੁਤ ਕ੍ਰਿਪਾ ਹੈ ਦਾਤੇ ਦੀ ਮਿਹਰ ਹੈ।" ਮੈਂ ਸਹਿਜ-ਸੁਭਾਅ ਕਹਿ ਬੈਠਾ, ਜੇ ਮੈਂ ਦੁਕਾਨ ਤੇ ਨਾ ਆਵਾਂ ਤਾਂ ਕੀ ਦਾਤਾ ਮੈਨੂੰ ਪੈਸੇ ਦੇ ਦੇਵੇਗਾ ?" ਫਿਰ ਉਸਨੇ ਕਿਹਾ, "ਦਾਤੇ ਨੇ ਸਾਨੂੰ ਹੱਥ ਪੈਰ ਦਿੱਤੇ ਹਨ, ਕੰਮ ਕਰਨ ਲਈ, ਜੇ ਅਸੀਂ ਕੰਮ ਕਰਾਂਗੇ, ਹਿੰਮਤ ਕਰਾਂਗੇ ਤਾਂ ਮਾਲਕ ਜਰੂਰ ਹਿੰਮਤ ਦੀ ਹਮਾਇਤ ਕਰੇਗਾ।" ਫਿਰ ਮੈਂ ਉਦਾਹਰਨ ਵਜੋਂ ਉਸ ਨੂੰ ਕਿਹਾ, "ਉਹ ਮਜਦੂਰ ਜੋ ਨਾ ਤਾਂ ਅੰਤਾਂ ਦੀ ਗਰਮੀ ਦੇਖਦਾ ਹੈ ਤੇ ਨਾ ਹੀ ਅੰਤਾਂ ਦੀ ਸ਼ਰਦੀ, ਵਿਚਾਰਾ ਸਵੇਰ ਤੋਂ ਸ਼ਾਮ ਤੱਕ ਸਖਤ ਮਿਹਨਤ ਕਰਕੇ ਚਾਲੀ ਰੁਪਏ ਕਮਾਉਂਦਾ ਹੈ। ਫਿਰ ਦੱਸੋ ਚਾਲੀ ਰੁਪਏ ਤਾਂ ਹੋਏ ਉਸਦੀ ਮਿਹਨਤ ਦੇ ਤੇ ਉਸ ਮਾਲਕ ਨੇ ਕੀ ਹਮਾਇਤ ਕੀਤੀ ਜਾਂ ਉਹ ਕਿੰਨੇ ਪਰਸੈਂਟ ਹਮਾਇਤ ਕਰਦਾ ਹੈ। ਮੇਰਾ ਇਹ ਸਵਾਲ ਸੁਣ ਕੇ ਉਹ ਬਿਨਾਂ ਜਵਾਬ ਦਿਤੇ ਚੁੱਪ ਕਰਕੇ ਤੁਰਦਾ ਬਣਿਆ। ਫਿਰ ਦਸ ਕੁ ਦਿਨਾਂ ਬਾਅਦ ਉਹ ਫਿਰ ਆਇਆ ਤੇ ਕਹਿਣ ਲੱਗਾ, "ਮੈਂ ਤੁਹਾਡੇ ਸਵਾਲ ਦਾ ਜਵਾਬ ਲੈ ਆਇਆ ਹਾਂ।" ਮੈਂ ਇਸ ਬਾਰੇ ਬਿਲਕੁਲ ਭੁੱਲ ਚੁੱਕਾ ਸੀ, ਫਿਰ ਉਸਨੇ ਸਵਾਲ ਯਾਦ ਕਰਵਾਇਆ। ਉਸਨੇ ਕਿਹਾ ਕਿ ਨੰਗਲ ਰਾਧਾ ਸੁਆਮੀ ਹਾਲ ਹੈ ਜਿੱਥੇ ਇਕ ਮਹੀਨੇ ਪਿਛੋਂ ਅਸੀਂ ਸਾਰੇ ਪ੍ਰਚਾਰਕ ਮੀਟਿੰਗ ਕਰਦੇ ਹਾਂ ਤੇ ਆਪਣੀ-2 ਸਰਗਰਮੀ ਦਸਦੇ ਹਾਂ। ਮੈਂ ਉਥੇ ਤੁਹਾਡਾ ਹਿੰਮਤ ਦੀ ਹਮਾਇਤ ਵਾਲਾ ਸਵਾਲ ਰਖਿਆ ਤਾਂ ਉਨ੍ਹਾਂ ਨੇ ਕਿਹਾ, "ਡਾਕਟਰ ਜਾਂ ਸਾਇੰਸਦਾਨ ਨਾਲ ਕਦੇ ਬਹਿਸ ਨਹੀਂ ਕਰੀਦੀ ਕਿਉਂਕਿ ਉਹ ਤਾਂ ਮਨਮੁਖ ਹੁੰਦੇ ਹਨ, ਸਾਡਾ ਗੁਰਮੁਖਾਂ ਦਾ ਉਨ੍ਹਾਂ ਨਾਲ ਕੋਈ ਮੇਲ ਨਹੀਂ। ਫਿਰ ਉਨ੍ਹਾਂ ਸਿਰਫ ਇਨਾ ਕਹਿਕੇ ਹੀ ਖਹਿੜਾ ਛਡਵਾਇਆ ਕਿ ਰੂਹਾਨੀਅਤ ਹੋਰ ਚੀਜ ਹੈ ਅਤੇ ਸਾਇੰਸ ਹੋਰ ਪਰ ਉਹ ਕੋਈ ਠੋਸ ਜਵਾਬ ਨਹੀਂ ਦੇ ਸਕੇ।

# ਅੰਨ੍ਹੀ ਰਈਅਤ ਗਿਆਨ ਵਿਹੂਣੀ

—ਜਸਬੀਰ ਜੱਸੀ

## 1

ਕੁਲਵੰਤ ਨੂੰ ਸਵੇਰੇ ਹੀ ਬਿਸਤਰੇ 'ਚੋਂ ਉੱਠੀ ਆਉਂਦੀ ਨੂੰ ਮਾਂ ਨੇ ਆਵਾਜ ਮਾਰੀ, "ਕੁੜੇ ਹਾਅ ਸਲਵਾਰ ਦਾ ਪੌਂਹਚਾ ਸਿੱਧਾ ਕਰ ਲੈ, ਸੂਟ ਤਾਂ ਹੁਣ ਜਰੂਰ ਨਵਾਂ ਮਿਲੂਗਾ।"

"ਮਾਂ! ਪੌਂਹਚਾ ਮੁੜਨ ਨਾਲ ਈ ਨਵਾਂ ਸੂਟ ਮਿਲ ਜਾਂਦੈ ?" ਕੁਲਵੰਤ ਨੇ ਹੈਰਾਨੀ ਨਾਲ ਪੁੱਛਿਆ।

"ਹਾਂ, ਐਵੇਂ ਤਾਂ ਨੀਂ ਵੱਡ-ਵਡੇਰਿਆਂ ਨੇ ਆਖਿਆ।" ਮਾਂ ਨੂੰ ਵੱਡ-ਵਡੇਰਿਆਂ ਤੇ ਅਥਾਹ ਵਿਸਵਾਸ਼ ਸੀ।

ਜਲਦੀ ਹੀ ਤਿਆਰ ਹੋ ਕੇ ਕੁਲਵੰਤ ਕਾਲਜ ਜਾਣ ਲਈ ਪਿੰਡ ਦੇ ਬੱਸ ਅੱਡੇ ਤੋਂ ਸ਼ਹਿਰ ਵੱਲ ਨੂੰ ਬੱਸ ਤੇ ਚੜ੍ਹ ਗਈ। ਸੂਏ ਦੀ ਪਟੜੀ ਉਪਰੋਂ ਦੀ ਸੜਕ ਹੋਣ ਕਾਰਨ ਰਾਹ 'ਚ ਈ ਬੱਸ ਕੱਚੇ ਸੂਏ 'ਚ ਟੇਢੀ ਹੋ ਗਈ। ਕਾਫੀ ਸਵਾਰੀਆਂ ਦੇ ਸੱਟਾਂ ਵੱਜੀਆਂ ਅਤੇ ਕੁਲਵੰਤ ਦੇ ਵੀ ਬਹੁਤ ਝਰੀਟਾਂ ਆਈਆਂ। ਉਹਦੇ ਕੱਪੜੇ ਸੀਟਾਂ ਦੀਆਂ ਪੱਤਰੀਆਂ 'ਚ ਅੜ ਕੇ ਬੁਰੀ ਤਰ੍ਹਾਂ ਲੰਗਾਰ ਹੋ ਗਏ। ਸਾਈਕਲ ਤੇ ਆ ਰਹੇ ਪਿੰਡ ਦੇ ਕਿਸੇ ਬੰਦੇ ਨੇ ਆਪਣੀ ਚਾਦਰ ਕੁਲਵੰਤ ਨੂੰ ਤਨ ਢਕਣ ਲਈ ਦਿੱਤੀ ਤੇ ਸਾਈਕਲ ਤੇ ਬਿਠਾ ਕੇ ਘਰ ਛੱਡ ਗਿਆ।

ਕੁਲਵੰਤ ਦੀ ਮਾਂ ਕੁਲਵੰਤ ਵੱਲ ਬਿਟ ਬਿਟ ਦੇਖ ਰਹੀ ਸੀ ਜਿਸਨੇ ਤੜਕੇ ਹੀ ਨਵਾਂ ਸੂਟ ਮਿਲਣ ਦੀ ਗੱਲ ਕਹੀ ਸੀ ਪ੍ਰੰਤੂ ਉਸਦੇ ਤਾਂ ਪਹਿਲੇ ਸੂਟਾਂ 'ਚੋਂ ਵੀ ਇਕ ਲੰਗਾਰ ਹੋ ਗਿਆ ਸੀ।

## 2

ਵਿਜੇ ਕੁਮਾਰ ਨੂੰ ਮੈਂ ਲਗਭਗ ਮਹੀਨੇ ਤੋਂ ਦੇਖ ਰਿਹਾ ਸੀ ਕਿ ਉਹ ਰੋਜ ਮੰਡੀ ਦੇ ਬੱਸ ਅੱਡੇ ਤੇ ਬੱਸਾਂ 'ਚ ਤਾਂਤਰਿਕ ਛੱਲੇ' ਵੇਚਦਾ। ਇਨ੍ਹਾਂ ਛੱਲਿਆ ਨੂੰ ਕਈ ਰੋਗਾਂ ਦਾ ਦਾਰੂ ਦਸਦਾ, ਜਿਵੇਂ ਹੱਥਾਂ ਦੀਆਂ ਉਂਗਲਾਂ ਦੀਆਂ ਨਾਸੂਰਾਂ ਫਟਣੀਆਂ, ਬਵਾਸੀਰ, ਗਠੀਆ ਵਾਅ ਅਤੇ ਦਮਾ ਆਦਿ।

ਇਕ ਦਿਨ ਜਿਸ ਬੱਸ 'ਚ ਮੈਂ ਬੈਠਾ ਸੀ ਉਹ ਇਹੀ ਪ੍ਰਚਾਰ ਆ ਕੇ ਕਰਨ ਲੱਗ ਪਿਆ। ਮੈਂ ਉਹਦਾ ਪ੍ਰਚਾਰ ਕੁੱਝ ਸਮਾਂ ਸੁਣ ਕੇ ਕਿਹਾ, "ਚੰਗਾਭਲਾ ਲਗਦੈ, ਕੋਈ ਹੋਰ ਕੰਮ ਕਰ ਲੈ, ਕਿਉਂ ਸਾਰਾ ਦਿਨ ਝੂਠ ਬੋਲ ਕੇ ਲੋਕਾਂ ਨੂੰ ਠੱਗਦੈਂ ?

"ਫਰਦਾਰ ਈ! ਦੇਖਣ ਨੂੰ ਈ ਚੰਗਾ ਭਲਾ ਲਗਦਾਂ..., ਸੋਚਿਆ ਸੀ ਚਾਰ ਪੈਸੇ ਜੁੜ ਗਏ ਤਾਂ ਕਿਸੇ ਡਾਕਟਰ ਤੋਂ ਬਵਾਸੀਰ ਦਾ ਅਪਰੇਸ਼ਨ ਕਰਵਾ ਲਵਾਂਗਾ...ਪਰ ਘਰਦੇ ਖਰਚੇ ਈ ਨੀਂ ਪੂਰੇ ਹੁੰਦੇ, ਉੱਤੋਂ ਮੇਰੀ ਬੁੱਢੀ ਮਾਂ ਗਠੀਏ ਦੀ ਮਰੀਜ ਐ ਜੇ ਚਾਰ ਛਿਲੜ ਬਚਦੇ ਐ ਤਾਂ ਉਹਦੀ ਦਵਾਈ ਤੇ ਲੱਗ ਜਾਂਦੇ ਆ। ਜੇ ਬਵਾਸੀਰ ਦਾ ਇਲਾਜ ਹੋ ਜਾਵੇ ਤਾਂ ਇਸ ਕੰਮ ਨਾਲੋਂ ਮੈਂ ਦਿਹਾੜੀ ਕਰਕੇ ਖਾ ਲਵਾਂ ਜਨਾਬ! ਉਹ ਹੱਥ ਜੋੜੀ ਖੜ੍ਹਾ ਸੀ।

## 3

ਜਿਉਂ ਹੀ ਵਿਹੜੇ ਵਾਲੀ ਧੰਨੋ ਲੰਬੜਾਂ ਦੇ ਘਰੋਂ (ਜਿਨ੍ਹਾਂ ਦੇ ਉਹਦੇ ਘਰਵਾਲਾ ਸੀਰੀ ਸੀ) ਦਸ ਰੁਪਏ ਤਰਲਿਆਂ ਨਾਲ ਮੁੰਡੇ ਦੀ ਦਵਾਈ ਵਾਸਤੇ ਲੈ ਕੇ ਘਰ ਵੜੀ ਤਾਂ ਘਰ ਵਿਚਲੀ ਕਿੱਕਰ ਤੇ ਬੈਠਾ ਕਾਂ ਜੋਰ ਜੋਰ ਦੀ ਕੁਰਲਾਅ ਰਿਹਾ ਸੀ ਤੇ ਉਹਦੀ ਵੱਡੀ ਕੁੜੀ ਕਿੱਕਰ ਹੇਠਾਂ ਟੁੱਟੇ ਮੰਜੇ ਤੇ ਪਈ ਬੀਮਾਰ ਮੁੰਡੇ ਨੂੰ ਪੱਖੀ ਝੱਲ ਰਹੀ ਸੀ। ਉਹਨੇ ਮੁੰਡੇ ਦੀ ਹੂੰਗਰ ਤੇ ਤੇ ਕਾਂ ਦੀ ਕੁਰਲਾਹਟ ਦੋਵੇਂ ਹੀ ਸੁਣੀਆਂ ਅਤੇ ਝੱਟ ਪਿੱਛੇ ਮੁੜ ਗਈ। ਹੱਟੀ ਤੋਂ ਦੁੱਧ ਅਤੇ ਚਾਹ ਵਗੈਰਾ ਦਾ ਸਮਾਨ ਦਸਾਂ ਰੁਪਈਆਂ ਦਾ ਖਰੀਦ ਕੇ ਮੁੜੀ।

ਵੱਡੀ ਕੁੜੀ ਨੇ ਪੁੱਛਿਆ, "ਬੇਬੇ ਜਿਹੜੀ ਦੁਆਈ ਡਾਕਟਰ ਲਿਖ ਕੇ ਗਿਆ ਸੀ, ਲਿਆਂਦੀ ?

"ਨਹੀਂ ਕੁੜੇ ਇਹਦਾ ਤਾਂ ਸਰਜੂ ਤੇ ਹਾਅ ਕਾਂ ਕਲਾਈ ਜਾਂਦੈ ਕੋਈ ਪ੍ਰਾਹੁਣਾ ਜਰੂਰ ਆਊ ਤੇ ਮੈਂ ਤਾਂ ਦੁੱਧ ਚਾਹ ਲਿਆਈ ਆਂ, ਫੇਰ ਕਿਥੋਂ ਡਾਲੇ ਲਿਆਊਂ ? ਹੁਣ ਮਸਾਂ ਦਸ ਰੁਪਏ ਲਿਆਂਦੇ ਸੀ।" ਧੰਨੋ ਨੇ ਕਾਂ ਕੁਰਲਾਉਣ ਤੋਂ ਪ੍ਰਾਹੁਣੇ ਆਉਣ ਦਾ ਅੰਦਾਜ਼ਾ ਲਾ ਕੇ ਪਹਿਲਾਂ ਇੰਤਜ਼ਾਮ ਕਰਨਾ ਠੀਕ ਸਮਝਿਆ।

ਮੁੰਡਾ ਸਾਰਾ ਦਿਨ ਹੋਰ ਔਖਾ ਹੁੰਦਾ ਗਿਆ। ਆਥਣੇ ਜਦੋਂ ਧੰਨੋਂ ਨੇ ਡੋਲੂ ਚੁੱਕ ਕੇ ਵੇਖਿਆ ਤਾਂ ਦੁੱਧ ਖੱਟਾ ਹੋਇਆ ਪਿਆ ਸੀ। ਸਾਰਾ ਦਿਨ ਕੋਈ ਪ੍ਰਾਹੁਣਾ ਨਹੀਂ ਸੀ ਆਇਆ। ਪਰ ਮੁੰਡਾ ਆਖਰੀ ਸਾਹਾਂ ਤੇ ਹੋ ਗਿਆ ਸੀ। ●



# ਖਬਰ ਹੈ ਕਿ.........

## ਜੰਤਰਾਂ ਮੰਤਰਾਂ ਨਾਲ ਸਾਧੂ ਨੇ ਹਫਤਾ ਭਰ ਲੋਕਾਂ ਨੂੰ ਵਰਗਲਾਈ ਰੱਖਿਆ

ਮਹਿਲਪੁਰ 12 ਅਗਸਤ (ਪੱਤਰ ਪ੍ਰੇਰਕ)—ਪਿੰਡ ਸੈਲਾ ਖੁਰਦ ਵਿਚ ਬਾਹਰੋਂ ਆਏ ਇਕ ਸਾਧੂ ਨੇ ਹਫਤਾ ਭਰ ਲੋਕਾਂ ਨੂੰ ਆਪਣੇ ਜ਼ੰਤਰਾਂ-ਮੰਤਰਾਂ ਨਾਲ ਮੂਰਖ ਬਣਾਈ ਰੱਖਿਆ। ਪ੍ਰਾਪਤ ਜਾਣਕਾਰੀ ਅਨੁਸਾਰ ਇਹ ਸਾਧ ਆਪਣੇ ਆਪ ਨੂੰ ਲਖਨਊ ਤੋਂ ਆਇਆ ਅਤੇ ਆਪਣਾ ਨਾਂ ਪ੍ਰੀਤਮ ਸਿੰਘ ਦੱਸਦਾ ਸੀ। ਉਸ ਦਾ ਕਹਿਣਾ ਸੀ ਕਿ ਉਹ ਗੰਭੀਰ ਰੋਗੀਆਂ ਦਾ ਇਲਾਜ ਬਾਣੀ ਦੇ ਪਾਠ ਨਾਲ ਕਰਦਾ ਹੈ।

ਸਥਾਨਕ ਵੈਦ ਵੇਦ ਪ੍ਰਕਾਸ਼ ਦੇ ਘਰ ਇਸ ਸਾਧ ਨੇ ਬੜੇ ਅਜੀਬੋ ਗਰੀਬ ਢੰਗ ਨਾਲ ਪੋਲੀਓ, ਅਧਰੰਗ ਅਤੇ ਹੋਰ ਕਈ ਗੰਭੀਰ ਰੋਗਾਂ ਦਾ ਇਲਾਜ ਸ਼ੁਰੂ ਕੀਤਾ। ਸਾਧ ਨੇ ਇਕ ਦਿਨ ਇਹ ਵੀ ਕਹਿ ਦਿੱਤਾ ਕਿ ਮੇਰੇ ਇਲਾਜ ਨਾਲ ਸਾਰੇ ਮਰੀਜ਼ ਠੀਕ ਠਾਕ ਚੱਲਣ ਫਿਰਨ ਲੱਗ ਪੈਣਗੇ। ਉਹ ਪੋਲੀਓ ਦੇ ਮਰੀਜ ਦੀਆਂ ਲੱਤਾਂ ਵਿਚ 12 ਤੋਂ ਲੈਕੇ 24 ਤੱਕ ਸੂਈਆਂ ਗਾਇਬ ਕਰ ਦਿੰਦਾ ਅਤੇ ਕੁਝ ਅਰਸੇ ਬਾਅਦ ਉਨੀ ਗਿਣਤੀ ਵਿਚ ਹੀ ਬਾਹਰ ਕੱਢ ਲੈਂਦਾ।

ਉਸਨੇ ਬਲੇਡ ਨਾਲ ਹੀ ਅੱਖਾਂ ਦੇ ਅਪਰੇਸ਼ਨ ਵੀ ਕਰ ਦਿੱਤੇ। ਜਦੋਂ ਉਹ ਅੱਖਾਂ ਤੋਂ ਪੱਟੀ ਖੋਲ੍ਹਦਾ ਤਾਂ ਬਲੇਡ ਲੱਗਣ ਵਾਲੇ ਥਾਵਾਂ ਤੇ ਜ਼ਖਮਾਂ ਦਾ ਕੋਈ ਨਿਸ਼ਾਨ ਨਾ ਹੁੰਦਾ। ਉਬਲ ਰਹੇ ਘਿਓ ਵਿਚ ਰੂੰ ਨੂੰ ਅੱਗ ਲਾਕੇ ਜਦੋਂ ਉਹ ਮਰੀਜ਼ਾਂ 'ਤੇ ਅੱਗ ਦੀਆਂ ਲਾਟਾਂ ਵਿੱਚੀਂ ਫੂਕ ਮਾਰਦਾ ਤਾਂ ਮਰੀਜ਼ਾਂ ਨੂੰ ਰਤੀ ਭਰ ਵੀ ਸੇਕ ਨਾ ਲਗਦਾ। ਇਥੋਂ ਤਕ ਕਿ ਉਹ ਮਰੀਜ਼ਾਂ ਦੀਆਂ ਲੱਤਾਂ ਵਿਚ ਬਦਾਮ ਅਤੇ ਸੋਗੀ ਵੀ ਬਲੇਡ ਮਾਰ ਕੇ ਭਰ ਦਿੰਦਾ ਰਿਹਾ। ਇੰਜ ਇਸ 'ਕਰਾਮਾਤੀ' ਸਾਧ ਨੇ ਲੋਕਾਂ ਨੂੰ ਆਪਣੇ ਪਿਛੇ ਲਾ ਲਿਆ।

ਪਰ ਕੁਝ ਦਿਨਾਂ ਬਾਅਦ ਜਦੋਂ ਸਿਆਣੇ ਤੇ ਸੂਝਵਾਨ ਲੋਕਾਂ ਨੇ ਸਾਧ ਦੀ ਪੁੱਛ ਪੜਤਾਲ ਸ਼ੁਰੂ ਕੀਤੀ ਤਾਂ ਉਸ ਨੂੰ ਆਪਣੀ ਦਾਲ ਗਲਦੀ ਨਜ਼ਰ ਨਾ ਆਈ। ਇੰਝ ਉਹ ਡਰਦਾ ਮਾਰਿਆ ਸਵੇਰੇ ਤੜਕੇ ਆਪਣੇ ਕੱਪੜੇ ਵੀ ਉਥੇ ਹੀ ਛੱਡ ਕੇ ਫਰਾਰ ਹੋ ਗਿਆ। ਇਹ ਸਾਧ ਉਸ ਦਿਨ ਫਰਾਰ ਹੋਇਆ ਜਿਸ ਦਿਨ ਉਸ ਨੇ ਪੋਲੀਓ ਤੇ ਅਧਰੰਗ ਦੇ ਮਰੀਜ਼ਾਂ ਨੂੰ ਤੋਰਨਾ ਸੀ। ਇਸ ਪਾਖੰਡੀ ਅਤੇ ਠੱਗੀ ਮਾਰਨ ਵਾਲੇ ਸਾਧ ਦਾ ਲੋਕਾਂ ਵਿਚ ਬਹੁਤ ਚਰਚਾ ਹੈ।

## ਵਿਰਕਾਂ ਵਾਲੀ ਬੀਬੀ ਦਾ ਪ੍ਰਚਾਰ ਝੂਠਾ

ਮੁੱਲਾਂਪੁਰ ਦਾਖਾ 12 ਅਗਸਤ-(ਪੱਤਰ ਪ੍ਰੇਰਕ) ਇਥੋਂ ਨੇੜੇ ਦੇ ਪਿੰਡ ਵਿਰਕ ਵਿਖੇ ਇਕ ਬੀਬੀ ਜਸਵੰਤ ਕੌਰ ਵਲੋਂ ਪਿਛਲੇ ਕਈ ਮਹੀਨਿਆਂ ਤੋਂ ਜੋ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਨੇ ਘੋੜੇ 'ਤੇ ਸਵਾਰ ਹੋ ਕੇ ਉਸ ਦੇ ਘਰ ਆ ਕੇ ਦਰਸ਼ਨ ਦਿੱਤੇ ਹਨ ਅਤੇ ਉਹ ਆਪਣੇ ਕੁਝ ਚੇਲਿਆਂ ਦੀ ਮਦਦ ਨਾਲ ਘੋੜੇ ਦੇ ਪੌੜ ਘਰ ਵਿਚ ਬਣਾ ਕੇ ਇਹ ਦਾਅਵਾ ਕਰ ਰਹੀ ਹੈ ਕਿ ਇਹ ਪੌੜ ਗੁਰੂ ਜੀ ਦੇ ਘੋੜੇ ਦੇ ਹਨ, ਪਿੰਡ ਦੀ ਪੰਚਾਇਤ, ਗੁਰ-ਦੁਆਰਾ ਕਮੇਟੀ ਪਿੰਡ ਵਿਰਕ, ਗੁਰਮਤਿ ਗਰੰਥੀ ਸਭਾ, ਸਰਕਲ ਦਾਖਾ, ਸੰਤ ਸਮਾਜ ਅਤੇ ਮੰਡੀ ਮੱਲਾਂਪੁਰ ਦਾਖਾ ਵਿਖੇ ਸ਼ਰੋਮਣੀ ਕਮੇਟੀ ਵਲੋਂ ਲਾਏ ਕੈਂਪ ਵਿਚ ਵਿਦਵਾਨਾਂ ਨੇ ਇਸ ਨੂੰ ਨਿਰਾ ਪਾਖੰਡ ਦਸਿਆ ਹੈ।

ਪਿੰਡ ਵਿਰਕ ਦੇ ਗੁਰਦੁਆਰਾ ਪ੍ਰਧਾਨ ਸਵਰਨ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਪਿੰਡ ਦੀ ਮੀਟਿੰਗ ਵਿਚ ਕਿਹਾ ਕਿ ਪਿੰਡ ਦੇ ਲੋਕਾਂ ਨੇ 19 ਅਪ੍ਰੈਲ 1992 ਦੀ ਰਾਤ ਨੂੰ ਨਾ ਕੋਈ ਚਾਨਣ ਦੇਖਿਆ ਹੈ ਅਤੇ ਨਾ ਹੀ ਪਿੰਡ ਵਿਚ ਕਿਸੇ ਘੁਮਾਰ ਦੀ ਘੋੜੀ ਮਰੀ ਹੈ। ਪਤਾ ਲਗਿਆ ਹੈ ਕਿ ਬੀਬੀ ਦੇ ਚੇਲਿਆਂ ਵਲੋਂ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਉਸ ਘੁਮਾਰ ਦੀ ਘੋੜੀ ਮਰ ਗਈ ਹੈ ਜਿਸਨੇ ਕਿਹਾ ਸੀ ਬੀਬੀ ਜਸਵੰਤ ਕੌਰ ਦੇ ਘਰ ਕੋਲ ਲੱਗੇ ਪੌੜਾਂ ਦੇ ਨਿਸ਼ਾਨ ਉਸ ਦੀ ਘੋੜੀ ਦੇ ਹਨ।

7 ਅਗਸਤ ਨੂੰ ਪਿੰਡ ਵਿਖੇ ਸੰਤ ਸਮਾਗਮ ਹੋਇਆ ਜਿਸ ਵਿਚ ਸੰਤ ਹਰੀ ਸਿੰਘ ਰੰਧਾਵੇ (ਦਮਦਮੀ ਟਕਸਾਲ) ਅਤੇ ਸੰਤ ਅਵਤਾਰ ਸਿੰਘ ਨੇ ਵੀ ਭਾਗ ਲਿਆ। ਸਮਾਗਮ ਵਿਚ ਸੰਤਾਂ ਨੇ ਉਦਾਹਰਨਾਂ ਦੇ ਕੇ ਝੂਠੀ ਘਟਨਾ ਕਰਾਰ ਦਿੱਤਾ। ਉਨ੍ਹਾਂ ਸਪੱਸ਼ਟ ਕੀਤਾ ਗੁਰੂ ਗਰੰਥ ਸਾਹਿਬ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੋ ਸਕਦਾ। ਉਨ੍ਹਾਂ ਸਮੂੰਹ ਸ਼ਰਧਾਲੂਆਂ ਨੂੰ ਅਪੀਲ ਕੀਤੀ ਕਿ ਉਹ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਉਹ ਵਿਰਕ ਪਿੰਡ ਵਿਚ ਚਲ ਰਹੇ ਠਗ ਠਕੇ ਤੇ ਆਪਣਾ ਪੈਸਾ ਅਤੇ ਵਕਤ ਬਰਬਾਦ ਨਾ ਕਰਨ। ਚੇਤੇ ਰਹੇ ਕਿ ਜਿਸ ਦਿਨ ਤੋਂ ਬੀਬੀ ਜਸਵੰਤ ਕੌਰ ਨੇ ਦਾਅਵਾ ਕੀਤਾ ਸੀ ਕਿ ਉਸ ਨੂੰ ਛੇਵੇਂ ਗੁਰੂ

ਨੇ ਘੋੜੇ 'ਤੇ ਸਵਾਰ ਹੋ ਕੇ ਦਰਸ਼ਨ ਦਿੱਤੇ ਹਨ ਉਸੇ ਦਿਨ ਤੋਂ ਹਜ਼ਾਰਾਂ ਸ਼ਰਧਾਲੂ ਪਿੰਡ ਵਿਰਕ ਵਿਖੇ ਟਰੱਕਾਂ, ਟਰਾਲੀਆਂ, ਕਾਰਾਂ, ਜੀਪਾਂ, ਟੈਂਪੂਆਂ 'ਤੇ ਸਵਾਰ ਹੋ ਹੋ ਪਹੁੰਚ ਰਹੇ ਹਨ। ਉਹ ਬੀਬੀ ਦੀਆਂ ਫੋਟੋਆਂ, ਰੀਲਾਂ ਜਿਸ ਵਿਚ ਉਸਦੀ ਆਵਾਜ਼ ਹੈ, ਖਰੀਦ ਰਹੇ ਹਨ।

## ਸਾਧੂ ਛੇ ਬੱਚਿਆਂ ਦੀ ਮਾਂ ਨੂੰ ਲੈ ਕੇ ਫਰਾਰ

ਧਾਲੀਵਾਲ, 8 ਅਗਸਤ (ਪ. ਪ) ਸਥਾਨਕ ਰੇਲਵੇ ਸਟੇਸ਼ਨ ਨੇੜੇ ਪੂਰਬੀਆਂ ਦੀ ਬਸਤੀ ਵਿਚੋਂ ਇਕ 6 ਬਚਿਆਂ ਦੀ ਮਾਂ ਸਾਵਿਤਰੀ ਦੇਵੀ ਵਲੋਂ ਇਕ ਵੀਹ ਵਰਿਆਂ ਦੇ ਕੁਆਰੇ 'ਸਾਧੂ' ਕਿਸ਼ੋਰ ਗਿਰੀ ਉਰਫ ਸ਼ਰਮਾ ਨਾਲ ਫਰਾਰ ਹੋ ਜਾਣ ਦੀ ਸੂਚਨਾ ਮਿਲੀ ਹੈ। ਦਿਲਚਸਪ ਗੱਲ ਇਹ ਹੈ ਕਿ ਸਾਵਿਤਰੀ ਦੇਵੀ ਦੀ ਇਕ ਲੜਕੀ ਵੀ ਸ਼ਾਦੀ-ਸ਼ੁਦਾ ਹੈ। ਜਿਸ ਦੀ ਸ਼ਾਦੀ ਦੀਆਂ ਸਾਰੀਆਂ ਧਾਰਮਿਕ ਰਸਮਾਂ ਗਿਰੀ ਨੇ ਹੀ ਸਿਰੇ ਚਾੜ੍ਹੀਆਂ ਸਨ।

ਸਵਿਤਰੀ ਦੇਵੀ ਦੇ ਪਤੀ ਰਵਿੰਦਰ ਨੇ ਧਾਰੀਵਾਲ ਪੁਲੀਸ ਨੂੰ ਦਿਤੀ ਇਕ ਲਿਖਤੀ ਦਰਖਾਸਤ ਵਿਚ ਕਿਸ਼ੋਰ ਗਿਰੀ 'ਤੇ ਦੋਸ਼ ਲਾਇਆ ਕਿ ਉਹ ਅੰਮ੍ਰਿਤਸਰ ਦਵਾਈ ਲੈਣ ਗਿਆ ਹੋਇਆ ਸੀ। ਜਦ ਕਿ ਉਸ ਦੀ ਗੈਰਹਾਜ਼ਰੀ ਵਿਚ ਅਖੌਤੀ ਸਾਧੂ ਉਸਦੀ ਪਤਨੀ ਅਤੇ ਦੋ ਸਾਲਾ ਬੱਚਾ, ਚਾਂਦੀ ਦੇ ਜੇਵਰ ਅਤੇ ਘਰ ਵਿਚ ਪਈ ਸਾਰੀ ਨਕਦੀ ਲੈ ਕੇ ਫਰਾਰ ਹੋ ਗਿਆ ਹੈ।

ਰਵਿੰਦਰ ਤਪਦਿਕ ਦਾ ਮਰੀਜ਼ ਹੈ ਜੋ ਆਪਣੀ ਪਤਨੀ ਦੀ ਭਾਲ ਵਿਚ ਦਰ ਦਰ ਭਟਕ ਰਿਹਾ ਹੈ, ਉਸ ਨੇ ਪ੍ਰਸ਼ਾਸਨ ਤੋਂ ਮੰਗ ਕੀਤੀ ਹੈ ਕਿ ਮਜਬੂਰੀ ਕਾਰਨ ਉਹ ਪਤਨੀ ਦੀ ਭਾਲ ਲਈ ਜਿਆਦਾ ਨੱਠ-ਭੱਜ ਨਹੀਂ ਕਰ ਸਕਦਾ, ਇਸ ਲਈ ਉਸਦੀ ਪਤਨੀ ਉਕਤ ਅਖੌਤੀ ਸਾਧੂ ਕਿਸ਼ੋਰ ਗਿਰੀ ਉਰਫ ਸ਼ਰਮਾ ਤੋਂ ਵਾਪਸ ਦਿਵਾਈ ਜਾਵੇ।

## ਗੁਆਚੇ ਦੀ ਭਾਲ

ਮੇਰੀ ਪਤਨੀ ਰਸ਼ਪਾਲ ਕੌਰ ਜੋ ਤਿੰਨ ਬੱਚਿਆਂ ਦੀ ਮਾਂ ਹੈ (ਲੜਕੀ 15 ਸਾਲ, ਲੜਕਾ 13 ਸਾਲ, ਲੜਕਾ 11 ਸਾਲ) ਨੂੰ 20-7-92 ਨੂੰ ਬਾਬਾ ਪ੍ਰਵੀਨ ਕੁਮਾਰ ਜੋ ਧਾਗੇ-ਤਵੀਤਾਂ ਦਾ ਕੰਮ ਕਰਦਾ ਹੈ, ਵਰਗਲਾ ਕੇ ਨਗਦੀ, ਗਹਿਣੇ ਅਤੇ ਜ਼ਰੂਰੀ ਸਮਾਨ ਸਮੇਤ ਕਿਤੇ ਲੈ ਗਿਆ ਹੈ। ਇਸ ਦੀ ਰਿਪੋਰਟ ਥਾਣਾ ਸਦਰ ਕਪੂਰਥਲਾ 'ਚ ਲਿਖਵਾ ਦਿੱਤੀ ਗਈ ਹੈ। ਇਨ੍ਹਾਂ ਦੀ ਖਬਰ ਦੇਣ ਜਾਂ ਪਹੁੰਚਾਉਣ ਵਾਲੇ ਨੂੰ ਸਫਰ ਖਰਚ ਤੋਂ ਇਲਾਵਾ 2000/- ਰੁਪਏ ਸ਼ੁਕਰਾਨੇ ਵਜੋਂ ਦਿੱਤੇ ਜਾਣਗੇ। ਜੇਕਰ ਰਸ਼ਪਾਲ ਕੌਰ ਆਪ ਪੜ੍ਹੇ ਤਾਂ ਘਰ ਵਾਪਸ ਆ ਜਾਵੇ ਬੱਚੇ ਬਹੁਤ ਉਦਾਸ ਹਨ।

ਰਾਮ ਸਿੰਘ ਪੁੱਤਰ ਨਗੀਨਾ ਸਿੰਘ,
ਪਿੰਡ ਕੋਟ ਕਰਾਰ ਖਾਂ, ਡਾਕਖਾਨਾ ਪੱਤੜ ਕਲਾਂ, ਕਪੂਰਥਲਾ।
(ਅਜੀਤ)

## ਜੋਤਸ਼ੀ ਦੀ ਲਾਸ਼ ਮਿਲੀ

ਨਵੀਂ ਦਿੱਲੀ, 11 ਜੂਨ (ਪੱਤਰ ਪ੍ਰੇਰਕ)—ਰਾਜਧਾਨੀ ਦੀ ਉੱਤਰੀ ਪੱਛਮੀ ਜਿਲਾ ਪੁਲੀਸ ਨੂੰ ਕਲ੍ਹ 40 ਸਾਲਾ ਜੋਤਸ਼ੀ ਦੀ ਉਸਦੇ ਘਰ ਵਿਚੋਂ ਲਾਸ਼ ਮਿਲੀ ਜਿਸ ਤੋਂ ਉਸਦੇ ਗੁਪਤ ਅੰਗ ਗਾਇਬ ਸਨ। ਪੁਲੀਸ ਨੂੰ ਕਲ੍ਹ ਗੁਆਂਢੀਆਂ ਕੋਲੋਂ ਪਤਾ ਲੱਗਿਆ ਕਿ ਡੀ. ਡੀ. ਏ. ਜਨਤਾ ਫਲੈਟਸ ਰੋਹਿਨੀ ਦੇ ਰਾਮ ਗੋਪਾਲ ਸ਼ਰਮਾ ਦਾ ਕਤਲ ਹੋ ਗਿਆ ਹੈ। ਉਸ ਦੇ ਸਰੀਰ ਤੇ 50 ਤੋਂ ਜਿਆਦਾ ਜ਼ਖ਼ਮ ਸਨ ਤੇ ਉਸਦੇ ਗੁਪਤ ਅੰਗ ਕੱਟੇ ਹੋਏ ਸਨ ਜੋ ਪੁਲੀਸ ਨੂੰ ਨਹੀਂ ਮਿਲ ਸਕੇ।

ਪੁਲੀਸ ਨੂੰ ਸ਼ੱਕ ਹੈ ਕਿ ਇਸ ਪਿੱਛੇ ਇਕ ਔਰਤ ਦਾ ਹੱਥ ਹੈ। ਜਾਂਚ ਦੌਰਾਨ ਪਤਾ ਲੱਗਿਆ ਹੈ ਕਿ ਉਸ ਕੋਲ 'ਰੰਗ ਬਰੰਗੀਆਂ' ਔਰਤਾਂ ਦਾਂ ਆਮ ਆਉਣ ਜਾਣ ਬਣਿਆ ਰਹਿੰਦਾ ਸੀ ਜੋ ਉਸ ਦੀ ਜਾਨ ਲੈਣ ਦਾ ਕਾਰਨ ਬਣਿਆ। ਪੁਲੀਸ ਨੇ ਕੁੱਝ ਔਰਤਾਂ ਨੂੰ ਗ੍ਰਿਫਤਾਰ ਕਰਕੇ ਜਾਂਚ ਪੜਤਾਲ ਕੀਤੀ, ਪਰ ਕੋਈ ਸੁਰਾਗ ਨਹੀਂ ਮਿਲ ਸਕਿਆ। ਜੋਤਸ਼ੀ ਦੀ ਲਾਸ਼ ਪੋਸਟ ਮਾਰਟਮ ਨੂੰ ਭੇਜ ਦਿੱਤੀ ਗਈ ਤੇ ਅਗੇ ਜਾਂਚ ਪੜਤਾਲ ਜਾਰੀ ਹੈ।

(ਪੰਜਾਬੀ ਟ੍ਰਿਬਿਊਨ)

## ਮਾਓ ਦੇ ਪੋਰਟਰੇਟ

ਚੀਨ ਦ ਕੁੱਝ ਹਿੱਸਿਆਂ ਵਿਚ ਮਾਓ ਦੇ ਪੋਰਟਰੇਟਾਂ ਦੀ ਮੰਗ ਵਿਚ ਭਾਰੀ ਵਾਧਾ ਹੋਇਆ ਹੈ ਅਤੇ ਇਸ ਵਧੀ ਮੰਗ ਪਿੱਛੇ ਲੋਕਾਂ ਦੇ ਕੁਝ ਵਹਿਮ ਵੀ ਕੰਮ ਕਰ ਰਹੇ ਹਨ। ਇੰਨਾਂ ਖਰੀਦਦਾਰਾਂ ਦਾ ਵਿਸ਼ਵਾਸ ਹੈ ਕਿ ਜਿਸ ਜਗ੍ਹਾ 'ਤੇ ਮਾਓ ਦਾ ਪੋਰਟਰੇਟ ਹੋਏ। ਉਸ ਜਗਾ ਉਪਰ ਕੋਈ ਚੋਰ ਉਚੱਕਾ ਜਾਂ ਲੁਟੇਰਾ ਨੇੜੇ ਨਹੀਂ ਢੁੱਕ ਸਕਦਾ।

(ਪੰਜਾਬੀ ਟ੍ਰਿਬਿਊਨ)



## ਤੇ ਬਾਬਿਆਂ ਦੀ ਉਮਰ ਵਧ ਗਈ...

ਗੜ੍ਹਸ਼ੰਕਰ, 11 ਜੂਨ (ਪੱਤਰ ਪ੍ਰੇਰਕ)-ਇਥੋਂ 7 ਕਿਲੋ-ਮੀਟਰ ਦੂਰ ਪਿੰਡ ਐਮਾਂ ਜੱਟਾਂ ਵਿਖੇ ਬੜੀ ਦਿਲਚਸਪ ਘਟਨਾ ਦੇਖਣ ਵਿਚ ਆਈ ਹੈ। ਇਸ ਪਿੰਡ ਵਿਚੋਂ ਮਿਲੇ ਵੇਰਵਿਆਂ ਅਨੁਸਾਰ, ਪੀਰ ਦੀ ਜਗ੍ਹਾ ਉਤੇ ਬੈਠੇ ਇਕ ਅਖੌਤੀ ਬਾਬੇ ਨੇ ਸਸਤੀ ਸ਼ੁਹਰਤ ਖੱਟਣ ਦੇ ਇਰਾਦੇ ਨਾਲ ਕੁਝ ਦਿਨ ਪਹਿਲਾਂ ਭਵਿੱਖਵਾਣੀ ਕੀਤੀ ਕਿ "ਬਾਬੇ (ਉਹ) 6 ਜੂਨ ਨੂੰ ਆਪਣਾ ਸਰੀਰ ਤਿਆਗ ਦੇਣਗੇ।"

ਇਸ ਗੱਲ ਦੀ ਚਰਚਾ ਕੁਝ ਦਿਨਾਂ ਵਿਚ ਹੀ ਸਾਰੇ ਇਲਾਕੇ ਵਿਚ ਫੈਲ ਗਈ ਅਤੇ ਬਾਬੇ ਦੇ ਸ਼ਰਧਾਲੂਆਂ ਨੇ ਉਸ ਦੇ "ਸਰੀਰ" ਨੂੰ ਦਫਨਾਉਣ ਲਈ ਸਾਗਵਾਨ ਅਤੇ ਚੰਦਨ ਦੀ ਲਕੜ ਦਾ ਬਕਸਾ ਤਿਆਰ ਕਰਵਾਇਆ, ਕੱਬਰ ਪੁਟ ਲਈ ਗਈ ਅਤੇ ਇਕ ਕੀਮਤੀ ਪੁਸ਼ਾਕ ਤਿਆਰ ਕਰਕੇ ਕੀਮਤੀ ਖੱਫਣ ਦਾ ਵੀ ਪ੍ਰਬੰਧ ਕੀਤਾ ਗਿਆ। "ਬਾਬੇ" ਲਈ 1800 ਰੁਪਏ ਦੀ ਤਿੱਲੇ ਨਾਲ ਕੱਢੀ ਹੋਈ ਜੁੱਤੀ ਵੀ ਤਿਆਰ ਕਰਵਾਈ ਗਈ। "ਬਾਬੇ" ਦੇ ਦੋ ਸ਼ਗਿਰਦ ਵੀ ਸ਼ਰਧਾਲੂਆਂ ਨੂੰ ਆਖ ਰਹੇ ਸਨ ਕਿ ਉਨ੍ਹਾਂ ਨੂੰ ਵੀ ਬਾਬੇ ਦੇ ਕੋਲ ਹੀ ਦਫਨਾਉਣ ਦਾ ਪ੍ਰਬੰਧ ਕੀਤਾ ਜਾਵੇ।

ਅੰਤ 6 ਜੂਨ ਦਾ ਦਿਨ ਆਇਆ ਤੇ ਪਿੰਡ ਐਮਾਂ ਜੱਟਾਂ ਵਿਖੇ ਪੀਰ ਦੀ ਜਗ੍ਹਾ ਉਤੇ ਸਾਰਾ "ਚਮਤਕਾਰ" ਆਪਣੀ ਅੱਖੀਂ ਦੇਖਣ ਲਈ ਲੋਕਾਂ ਦਾ ਹੜ੍ਹ ਆ ਗਿਆ। "ਬਾਬੇ" ਦੇ ਵਚਨ ਅਨੁਸਾਰ ਉਸ ਨੇ ਆਪਣਾ ਸਰੀਰ 6 ਜੂਨ ਨੂੰ 12 ਵਜੇ ਤੋਂ 2 ਵਜੇ ਦਰਮਿਆਨ ਛੱਡਣਾ ਸੀ। ਲੋਕ ਧੜਾਧੜ "ਬਾਬੇ" ਦੀਆਂ ਫੋਟੋਆਂ ਖਿੱਚ ਰਹੇ ਸਨ ਅਤੇ ਮੂਵੀ ਫਿਲਮਾਂ ਬਣਾ ਰਹੇ ਸਨ। ਅਖੀਰ ਇਹ ਬਾਬੇ 12 ਵਜਣ ਤੋਂ ਪਹਿਲਾਂ ਤਖਤਪੋਸ਼ ਉਤੇ ਲੇਟ ਗਏ। ਜਦੋਂ 2 ਵਜੇ ਦਾ ਸਮਾਂ ਲੰਘ ਗਿਆ ਤਾਂ "ਬਾਬੇ" ਨੂੰ ਦਫਨਾਉਣ ਦੀ ਤਿਆਰੀ ਨਾਲ ਸ਼ਰਧਾਲੂ ਉਸ ਕੋਲ ਗਏ ਪਰ "ਬਾਬੇ" ਉਠ ਕੇ ਬੈਠ ਗਏ ਅਤੇ ਆਖਣ ਲੱਗੇ ਕਿ "ਰੱਬ ਨੇ ਸਾਡੀ ਉਮਰ ਦੋ ਸਾਲ ਹੋਰ ਵਧਾ ਦਿੱਤੀ ਹੈ।"

ਇਸ ਪਿੱਛੋਂ ਅੰਨ੍ਹੀ ਸ਼ਰਧਾ ਵਾਲੇ ਸ਼ਰਧਾਲੂ "ਬਾਬੇ" ਦੀ ਵਧੀ ਉਮਰ ਤੇ ਖੁਸ਼ ਸਨ ਜਦੋਂ ਕਿ ਤਰਕਸ਼ੀਲ ਸੋਚ ਵਾਲੇ ਲੋਕ "ਬਾਬੇ ਦੇ ਇਸ ਪਖੰਡ ਉਤੇ ਕਿਤੂ ਕਰ ਰਹੇ ਸਨ।

(ਪੰਜਾਬੀ ਟ੍ਰਿਬਿਊਨ)

## ਮੰਤਰ ਭਵਨ

ਦਿੱਲੀ ਦੀ ਰਾਜਨੀਤੀ ਤੋਂ ਦੂਰ, ਆਸਾਮ ਦੇ ਗਵਰਨਰ ਲੋਕ ਨਾਥ ਮਿਸ਼ਰਾ ਆਪਣੇ ਸਰਕਾਰੀ ਨਿਵਾਸ ਰਾਜਭਵਨ ਨੂੰ ਇਕ ਤਰਾਂ ਦੀ ਅੰਧਵਿਸ਼ਵਾਸੀ ਇਲਾਜ ਪ੍ਰਣਾਲੀ "ਮੰਤਰ ਥਰੈਪੀ" ਦੇ ਕੇਂਦਰ ਵਜੋਂ ਵਰਤੋਂ (ਦੁਰਵਰਤੋਂ) ਕਰ ਰਹੇ ਹਨ। ਇਹ ਬੁੱਢਾ ਗਵਰਨਰ ਜਿਹੜਾ ਕਿ ਇਹ ਦਾਅਵਾ ਕਰਦਾ ਹੈ ਕਿ ਉਸਨੇ ਕੋਈ 35 ਕੁ ਸਾਲ ਪਹਿਲਾਂ ਮਨਾਲੀ ਵਿਚ ਆਪਣੇ ਗੁਰੂ (ਗੁਰੂ ਘੰਟਾਲ) ਪਾਸੋਂ ਇਸ "ਵਿਗਿਆਨਕ ਰਵਾਇਤੀ ਇਲਾਜ ਪ੍ਰਣਾਲੀ" ਦੀ ਜਾਣਕਾਰੀ ਪ੍ਰਾਪਤ ਕੀਤੀ ਹੈ, ਹੁਣ ਆਪਣੇ ਸਰਕਾਰੀ ਨਿਵਾਸ ਅਸਥਾਨ ਉਪਰ ਇਕੱਤਰ ਸ਼ਰਧਾਲੂਆਂ ਨੂੰ ਇਹ ਆਯੁਰਵੈਦਿਕ ਦਵਾਈਆਂ ਮੰਤਰਾਂ ਦੇ ਉਚਾਰਣ ਨਾਲ ਵੰਡਦਾ ਹੈ। ਇਹ ਹੈਰਾਨੀ ਦੀ ਗੱਲ ਨਹੀਂ ਜੇ ਅਸਾਮ ਦੇ ਬਹੁਤੇ ਵਪਾਰੀ ਇਹ ਦਾਅਵਾ ਕਰਨ ਕਿ ਉਹ ਇਸ ਚਮਤਕਾਰੀ ਇਲਾਜ ਨਾਲ ਠੀਕ ਹੋ ਗਏ ਹਨ।

'ਹਿੰਦੁਸਤਾਨ ਟਾਈਮਜ' ਅਖਬਾਰ ਦੀ ਖਬਰ ਮੁਤਾਬਕ ਇਨ੍ਹਾਂ "ਵਿਗਿਆਨਕ ਮੰਤਰਾਂ ਨੇ ਇਕ ਖਾਸ ਸਥਿਤੀ ਪੈਦਾ ਕਰ ਦਿੱਤੀ। ਆਈ.ਆਈ.ਟੀ. ਦਾ ਇਕ ਨੀਂਹ ਪੱਥਰ ਜੋ ਇਥੋਂ 20 ਕਿਲੋਮੀਟਰ ਦੂਰ ਰੱਖਣਾ ਸੀ ਉਹ ਰਾਜਭਵਨ ਵਿਚ ਹੀ ਰਖ ਦਿੱਤਾ ਗਿਆ। ਬੇਸ਼ਕ ਸਰਕਾਰੀ ਤੌਰ ਤੇ ਇਸ ਦਾ ਕਾਰਨ ਇਹ ਦੱਸਿਆ ਗਿਆ ਹੈ ਕਿ ਨੀਂਹ ਪੱਥਰ ਰੱਖਣ ਵਾਲੀ ਜਗ੍ਹਾ ਵਿਚ ਹੜ੍ਹ ਆਏ ਹੋਏ ਸਨ ਜਦਕਿ ਅਸਲੀਅਤ ਇਹ ਦੱਸੀਦੀ ਹੈ ਕਿ ਲੋਕਾਂ ਦੇ ਪ੍ਰਦਰਸ਼ਨ ਤੋਂ ਉਹ ਡਰ ਗਿਆ। ਤੇ ਉਸਦੇ 'ਮੰਤਰਾਂ' ਦਾ ਪ੍ਰਦਰਸ਼ਨਕਾਰੀਆਂ ਤੇ ਕੋਈ ਅਸਰ ਨਾ ਹੋਇਆ।

-ਦੀ ਟ੍ਰਿਬਿਊਨ 19-8-92



ਆਮ ਲੋਕੀਂ ਤਾਂ ਸੰਗਲ ਫੜ ਕੇ ਨਹਾਉਂਦੇ ਹਨ,
ਖੁਲੀ ਤਾਰੀ ਕੋਈ ਹੀ ਲਾਉਂਦਾ ਹੈ।
ਪਰ ਤਦ ਤੱਕ ਕੋਈ ਕੋਈ ਖੁਲ੍ਹ ਕੇ ਗੱਲ ਨਾ ਕਰੇ,
ਉਸ ਦੇ ਦਿਲ ਦਾ ਰੌਂ ਪਤਾ ਨਹੀਂ ਲੱਗ ਸਕਦਾ।

# ਸਰੀਰ ਲਈ ਨਿਕੋਟੀਨ ਕਿੰਨੀ ਕੁ ਹਾਨੀਕਾਰਕ ?

—ਬਲਵਿੰਦਰ

ਇਸ ਬਾਰੇ ਕੋਈ ਭੁਲੇਖਾ ਨਹੀਂ ਕਿ ਨਿਕੋਟੀਨ ਸਰੀਰ ਲਈ ਹਾਨੀਕਾਰਕ ਹੈ। ਸਿਗਰਟ ਪੀਣ ਨਾਲ ਜਿਥੇ ਦਿਲ ਦੀਆਂ ਬੀਮਾਰੀਆਂ ਪੈਦਾ ਹੁੰਦੀਆਂ ਹਨ ਉਥੇ ਇਸ ਵਿਚ ਪਾਈ ਜਾਂਦੀ ਨਿਕੋਟੀਨ ਕਈ ਬੀਮਾਰੀਆਂ ਦੀਆਂ ਅਗਾਊਂ ਚਿਤਾਵਨੀਆਂ ਦੇ ਰਾਹ ਵਿਚ ਵੀ ਰੁਕਾਵਟ ਬਣ ਜਾਂਦੀ ਹੈ। ਉਤਰੀ ਕੈਰੋਲੀਨਾ ਯੂਨੀਵਰਸਿਟੀ ਦੇ ਸਕੂਲ ਆਫ ਮੈਡੀਸਨ ਦੇ ਦੋ ਦਿਲ ਮਾਹਰਾਂ ਪਾਲ ਮਿਲਰ ਅਤੇ ਡੇਵਿਡ ਸੇਪਜ ਨੇ ਦਿਨ ਵਿਚ ਇਕ ਪੂਰਾ ਪੈਕਟ ਸਿਗਰਟਾਂ ਪੀਣ ਵਾਲੇ ਵਿਅਕਤੀਆਂ ਤੇ ਆਪਣੇ ਤਜਰਬੇ ਕੀਤੇ। ਉਹਨਾਂ ਅਨੁਸਾਰ ਸਿਗਰਟ ਪੀਣ ਵਾਲੇ 112.8° F ਗ੍ਰਹਿਣ ਕਰ ਸਕਦੇ ਹਨ ਜਿਹੜਾ ਕਿ ਆਮ ਆਦਮੀ ਨਾਲੋਂ 1.5° F ਜਿਆਦਾ ਹੈ। ਇਕ ਸਿਗਰਟ ਪੀਣ ਤੋਂ ਬਾਅਦ ਉਹ 2.7° F ਆਮ ਆਦਮੀ ਨਾਲੋਂ ਜਿਆਦਾ ਤਾਪ ਲੈਂਦੇ ਹਨ। ਦੂਜੀ ਅਤੇ ਤੀਜੀ ਸਿਗਰਟ ਬਾਦ ਆਪਣੀ ਤਾਪ ਸਮੱਰਥਾ 3° F ਤੱਕ ਲੈ ਜਾਂਦੇ ਹਨ।

ਇਹ 3° F ਡਿਗਰੀਆਂ ਦਾ ਫਰਕ ਦਰਦ ਸੰਵੇਦਨ-ਸ਼ੀਲਤਾ ਵਿਚ ਬਹੁਤ ਫਰਕ ਪੈਦਾ ਕਰ ਦਿੰਦਾ ਹੈ। ਅਜਿਹਾ ਸਾਰੇ ਸਿਗਰਟ ਪੀਣ ਵਾਲਿਆਂ ਵਿਚ ਦੇਖਿਆ ਗਿਆ। ਸੁੰਨਤਾ (Anesthetic) ਦਾ ਅਸਰ ਅੰਗਾਂ ਤੇ ਤੰਤੂਆਂ ਵਿਚ ਖੂਨ ਦੀ ਘਾਟ (Ischemia) ਦੇ ਮਰੀਜਾਂ ਨਾਲੋਂ ਦਿਲ ਦੀਆਂ ਬੀਮਾਰੀਆਂ ਦੇ ਮਰੀਜਾਂ ਵਿਚ ਵਧੇਰੇ ਪਾਇਆ ਗਿਆ। ਦਿਲ ਨੂੰ ਜਾਣ ਵਾਲੇ ਖੂਨ ਦੇ ਵਹਾਅ ਵਿਚ ਵਕਤੀ ਆਉਂਦੀਆਂ ਨਿੱਕੀਆਂ ਨਿੱਕੀਆਂ ਰੁਕਾਵਟਾਂ ਅਣਗੌਲਿਆਂ ਹੀ ਨਿਕਲ ਜਾਂਦੀਆਂ ਹਨ। ਨਿਕੋਟੀਨ ਕਾਰਨ ਪੈਦਾ ਹੋਈ ਸੁੰਨਤਾ ਛਾਤੀ ਵਿਚ ਪੈਦਾ ਹੋਣ ਵਾਲੇ ਦਰਦ ਮਹਿਸੂਸ ਹੀ ਨਹੀਂ ਹੋਣ ਦਿੰਦੀ।

ਮਿਲਰ ਦਾ ਅਨੁਮਾਨ ਹੈ ਕਿ ਨਿਕੋਟੀਨ ਨਸ ਸਿਰਿਆਂ (Nerve-Endings) ਨੂੰ ਸੁੰਨ ਕਰ ਦਿੰਦੀ ਹੈ। ਨਸਾਂ ਕਿਸ ਤਰਾਂ ਸੁੰਨ ਹੋ ਜਾਂਦੀਆਂ ਹਨ ਅਜੇ ਖੋਜ ਅਧੀਨ ਹੈ ਪਰੰਤੂ ਬਹੁਤੇ ਸਰੀਰ ਵਿਗਿਆਨੀ ਇਸ ਤੇ ਇਕ ਮੱਤ ਹਨ ਕਿ ਨਿਕੋਟੀਨ ਸਰੀਰ ਅੰਦਰਲੇ ਕੁਦਰਤੀ ਦਰਦ ਨਿਵਾਰਕਾਂ ਦੀ ਸਮੱਰਥਾ ਨੂੰ ਵਧਾ ਦਿੰਦੀ ਹੈ।

ਇਸ ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਇਹ ਕੇਵਲ ਦੰਦ ਦਰਦਾਂ, ਸਿਰ ਦਰਦ, ਢੂਹੀ ਦਰਦ ਆਦਿ ਨੂੰ ਵੀ ਘੱਟ ਮਹਿਸੂਸ ਕਰਨ ਦਿੰਦੀ ਹੈ। ਮਿਲਰ ਅਨੁਸਾਰ "ਸ਼ਾਇਦ ਇਸੇ ਕਾਰਨ ਲੋਕ ਸਿਗਰਟਾਂ ਪੀਂਦੇ ਹਨ।" ਸਰੀਰ ਵਿਚ ਪਾਈਆਂ ਜਾਂਦੀਆਂ ਅਜਿਹੀਆਂ ਦਰਦਾਂ ਪਿਛੇ ਛੁਪੀਆਂ ਬੀਮਾਰੀਆਂ ਤੋਂ ਕਈ ਵਾਰ ਮਨੁੱਖ ਇਸ ਸੁੰਨੇਪਣ ਕਾਰਨ ਅਵੇਸਲਾ ਹੋ ਜਾਂਦਾ ਹੈ।



# ਸਿਆਸਤ ਪੁਰੋਹਿਤ ਭਾਈ-ਭਾਈ

ਸਿਆਸਤਦਾਨਾਂ ਅਤੇ ਪ੍ਰੋਹਤਾਂ ਦੀ ਨਿਰੰਤਰ ਸਾਜਿਸ਼ ਹੈ ਕਿ ਉਹ ਗਲਵਕੜੀ ਪਾਕੇ, ਰਲ ਮਿਲ ਕੇ ਚਲਦੇ ਰਹੇ ਹਨ। ਸਿਆਸਤਦਾਨ ਦੇ ਕੋਲ ਰਾਜਸੀ ਤਾਕਤ ਹੈ ਤੇ ਪੁਰੋਹਤ ਕੋਲ ਧਾਰਮਿਕ ਸੱਤਾ। ਸਿਆਸਤਦਾਨ ਪੁਰੋਹਿਤ ਦੀ ਰੱਖਿਆ ਕਰਦਾ ਹੈ ਤੇ ਪੁਰੋਹਿਤ ਉਸਨੂੰ 'ਅਸੀਸ' ਦਿੰਦਾ ਹੈ। ਸਿੱਟਾ ? ਜਨਤਾ ਦੀ ਲੁੱਟ ਖਸੁੱਟ ਹੁੰਦੀ ਹੈ। ਦੋਵੇਂ ਰਲਕੇ ਉਸਦਾ ਲਹੂ ਪੀਂਦੇ ਹਨ। ਧਰਮਾਂ ਦੇ ਫਰਜੀ ਵਿਸ਼ਵਾਸ ਖੜੇ ਕਰਕੇ ਮਨੁੱਖ ਦੀ ਅਕਲ ਨੂੰ ਖੁੰਢਾ ਕਰ ਦਿੱਤਾ ਹੈ। ਸਿਆਸ-ਤਦਾਨ ਨੇ ਜਿੰਦਗੀ ਨੂੰ ਵੱਧ ਤੋਂ ਵੱਧ ਬੇਦਬਾਪਨ ਦੇ ਕੇ ਮਨੁੱਖ ਨੂੰ ਬਰਬਾਦ ਕੀਤਾ ਹੈ ਕਿਉਂਕਿ ਉਸਦੀ ਤਾਕਤ ਤੁਹਾਡੀ ਗੁਲਾਮੀ ਤੇ ਨਿਰਭਰ ਕਰਦੀ ਹੈ। ਇਹ ਰੋਕਾਂ ਹਟਾ ਦੇਣੀਆਂ ਚਾਹੀਦੀਆਂ ਹਨ। ਅੱਜ ਅਸੀਂ ਉਸ ਸਟੇਜ ਤੇ ਆ ਗਏ ਹਾਂ ਕਿ ਜਾਂ ਤਾਂ ਅਸੀਂ ਇਹਨਾਂ ਗਲੇ ਸੜੇ ਸਿਆਸਤਦਾਨਾਂ ਤੇ ਪੁਰੋਹਤਾਂ ਨੂੰ ਪੂਰੀ ਮਨੁੱਖਤਾ ਦਾ ਘਾਣ ਕਰਣ ਦੇਵਾਂਗੇ ਜਾਂ ਫਿਰ ਸਾਨੂੰ ਉਹਨਾਂ ਦੇ ਹੱਥਾਂ 'ਚੋਂ ਤਾਕਤ ਖੋਹ ਕੇ ਮਨੁੱਖਤਾ ਵਿਚ ਵੰਡ ਦੇਣੀ ਹੋਵੇਗੀ।

—ਆਚਾਰੀਆ ਰਜਨੀਸ਼



ਮਿੰਨੀ ਕਹਾਣੀ

# ਸਿਵਿਆਂ ਦਾ ਭੂਤ

—ਨਵਦੀਪ ਸਿੱਧੂ ਚੰਡੀਗੜ੍ਹ

ਇਕ ਵਾਰੀ ਪਿੰਡ ਦੇ ਨੌਜਵਾਨ ਮੁੰਡੇ ਸੱਥ ਵਿਚ ਗੱਲਾਂ ਮਾਰ ਰਹੇ ਸਨ।ਆਥਣ ਦਾ ਟੈਮ ਸੀ। ਨ੍ਹੇਰਾ ਵਧਦਾ ਜਾ ਰਿਹਾ ਸੀ। ਉਨਾਂ 'ਚ ਭੂਤਾਂ ਪ੍ਰੇਤਾਂ ਦੀਆਂ ਗੱਲਾਂ ਤਰ ਪਈਆਂ। ਉਨਾਂ 'ਚ ਮਿੰਦਰ ਬੋਲਿਆ ਯਾਰ ਇਹ ਭੂਤਾਂ ਪਰੇਤਾਂ ਕੁਝ ਨਹੀਂ ਹੁੰਦੀਆਂ ਇਹ ਐਵੇਂ ਲੋਕਾਂ ਦਾ ਡਰ ਪਾਇਆ ਜਵਾਕਾਂ ਨੂੰ ਡਰਾਉਣ ਵਾਸਤੇ। ਦੂਜੇ ਮੁੰਡੇ ਆਹਦੇ ਭੂਤਾਂ ਹੁਦੀਆਂ ਨੇ ਉਹਨਾਂ ਚੋਂ ਇਕ ਆਹਦਾ ਮੈਂ ਆਪ ਦੇਖੀਆਂ। ਮਿੰਦਰ ਉਨਾਂ ਨੂੰ ਆਹਦਾ ਚੰਗਾ ਮੇਰੇ ਨਾਲ ਲਾਓ ਸ਼ਰਤ ਮੈਂ ਹੁਣ ਰਾਤ ਨੂੰ ਸਿਵਿਆਂ 'ਚ ਜਾਕੇ ਆਉਨਾਂ। ਉਨਾਂ ਨੇ ਸ਼ਰਤ ਲਾ ਲਈ। ਜਦੋਂ ਮਿੰਦਰ ਜਾਣ ਲਗਿਆ ਤਾਂ ਦੂਜੇ ਮੁੰਡਿਆਂ 'ਚੋ ਇਕ ਜਣਾਂ ਕਹਿੰਦਾ ਤੇਰਾ ਕੀ ਐ ਤੂੰ ਤਾਂ ਰਾਹ 'ਚੋਂ ਮੁੜ ਆਵੇਂਗਾ ਸਾਨੂੰ ਕਿਮੇ ਪਤਾ ਲੱਗੂ ਬਈ ਤੂੰ ਸਿਵਿਆਂ ਦੇ ਜਮਾਂ ਵਿਚੋਂ ਮੁੜਕੇ ਆਇਆ। ਮਿੰਦਰ ਕਹਿੰਦਾ ਚੰਗਾ ਫੇਰ ਕੋਈ ਨਿਸ਼ਾਨੀ ਦੇ ਦਿਉ ਮੈਂ ਉਹ ਲਾਕੇ ਆਉਂਗਾ। ਉਥੇ ਇਕ ਜਣਾਂ ਘਰੋਂ ਕਿੱਲਾ ਚੱਕ ਲਿਆਇਆ। ਉਹ ਕਹਿਦੇ ਬਈ ਆਹ ਕਿੱਲਾ ਸਿਵਿਆਂ 'ਚ ਗੱਡ ਕੇ ਆਈਂ। ਅਸੀਂ ਤੜਕੇ ਜਾਕੇ ਦੇਖ ਆਮਾਂਗੇ ਤੇ ਫੇਰ ਤੂੰ ਅਵਦੀ ਸ਼ਰਤ ਲੈ ਲਵੀਂ।

ਮਿੰਦਰ ਤਾਂ ਜੀ ਕਿੱਲਾ ਲੈਕੇ ਤੁਰ ਪਿਆ ਸਿਵਿਆਂ ਨੂੰ। ਸਿਵੇ ਪਿੰਡ ਦੇ ਬਾਹਰ ਵਾਰ ਸੀ। ਬੀਹਾਂ ਕੁ ਕਿੱਲਿਆਂ ਦੀ ਵਾਟ ਤੇ ਮਿਦਰ ਨੇ ਜਾਕੇ ਸਿਵਿਆਂ ਦੇ ਵਚਾਲੇ ਗੱਡਤਾ ਜਦੋਂ ਉਹ ਪਿੰਡ ਨੂੰ ਮੁੜਨ ਵਾਸਤੇ ਤੁਰਿਆ ਤਾਂ ਲਗਿਆ ਉਹਦੇ ਚਾਦਰ ਦਾ ਪੱਲਾ ਕਿਸੇ ਨੇ ਫੜ ਲਿਆ ਉਹ ਘਬਰਾ ਗਿਆ ਤੇ ਚੀਕ ਮਾਰਕੇ ਮੂਧੇ ਮੂੰਹ ਡਿੱਗ ਪਿਆ।

ਰਾਤ ਟਿਕੀ ਵੀ ਸੀਗੀ ਮਿੰਦਰ ਦੀ ਲੇਰ ਪਿੰਡ 'ਚ ਸੱਥ 'ਚ ਬੈਠੇ ਮੁੰਡਿਆਂ ਨੂੰ ਸੁਣਗੀ। ਸਾਰੇ ਭੱਜੇ ਘਰਾਂ ਨੂੰ ਤੇ ਆਵਦੇ ਘਰੀਂ ਜਾਕੇ ਉਨਾਂ ਨੇ ਸਾਰੀ ਗੱਲ ਬਾਤ ਦੱਸੀ। ਪਿੰਡ ਦੇ ਲੋਕ ਕੱਠੇ ਹੋਕੇ ਗੰਡਾਸੇ ਤੇ ਲਾਲਟੈਣਾਂ ਲੈਕੇ ਸਿਵਿਆਂ 'ਚ ਜਾ ਵੜੇ। ਉਹ ਮਿੰਦਰ ਨੂੰ ਮੂਧਾ ਪਿਆ ਦੇਖ ਕੇ ਘਬਰਾਗੇ। ਇਕ ਬੰਦੇ ਨੇ ਨਬਜ਼ ਦੇਖੀ ਤਾਂ ਨਬਜ਼ ਬੰਦ ਪਈ ਸੀਗੀ ਜਦੋਂ ਉਹ ਲੋਥ ਚੱਕਣ ਲਗੇ ਤਾਂ ਮਿੰਦਰ ਦਾ ਚਾਦਰਾ ਖਿਚਿਆ ਗਿਆਂ ਤਾਂ ਉਨਾਂ ਚੋਂ ਇਕ ਦੀ ਨਿਗਾਹ ਚਾਦਰੇ ਦੇ ਲੜ ਤੇ ਪੈਗੀ। ਉਹ ਆਂਹਦਾ ਭਰਾਵੋ ਇਹ ਤਾਂ ਡਰ ਨਾਲ ਈ ਮਰ ਗਿਆ। ਇਹ ਨੂੰ ਕੋਈ ਭੂਤ ਪਰੇਤ ਨੀ ਚਿਬੜਿਆ ਕਿੱਲਾ ਗੱਡਣ ਵੇਲੇ ਕਿਤੇ ਕਾਹਲੀ ਨਾਲ ਉਹਦੇ ਚਾਦਰੇ ਦਾ ਲੜ ਕਿੱਲੇ ਸਣੇ ਸਿਵੇ 'ਚ ਗੱਡਿਆ ਗਿਆ। ਜਦੋਂ ਤੁਰਣ ਲੱਗਿਆਂ ਹੋਣਾ ਉਦੋਂ ਚਾਦਰ ਖਿੱਚਿਆ ਗਿਆ ਹੋਣਾ ਤੇ ਇਹ ਨੇ ਸੋਚਿਆ ਬਈ ਮੈਨੂੰ ਕਿਸੇ ਭੂਤ ਪਰੇਤ ਨੇ ਫੜ ਲਿਆ ਬਸ ਇਸੇ ਡਰ 'ਚ ਈ ਇਹ ਮਰ ਗਿਆ।

ਸੰਗ੍ਰਹਿ ਕਰਤਾ
ਨਵਦੀਪ ਸਿੰਘ ਸਿੱਧੂ
ਪੰਜਾਬੀ ਵਿਭਾਗ
ਪੰਜਾਬ ਯੂਨੀਵਰਸਟੀ
ਚੰਡੀਗੜ੍ਹ।

# ਸਰਗਰਮੀ

ਕੋਟਕਪੂਰਾ ਇਕਾਈ ਵਲੋਂ 15 ਅਗਸਤ 92 ਦੇ ਦਿਨ ਤਰਕਸ਼ੀਲ ਸਾਹਿਤ ਦੀ ਪਰਦਰਸ਼ਨੀ ਫਰੀਦਕੋਟ ਲਾਈ ਗਈ। ਪੁਲੀਸ ਵਲੋਂ ਮਨਾ ਕਰਨ ਕਰਕੇ, ਢੁਕਵੀਆਂ ਥਾਵਾਂ ਦੀ ਬਜਾਏ ਧੁੱਪ ਵਿਚ ਦੁਰੇਡੇ ਲਾਈ ਸਟਾਲ ਉੱਪਰ ਵਿਰਲਾ ਟਾਵਾਂ ਹੀ ਗਾਹਕ ਆਇਆ। ਇਕਾਈ ਮੈਂਬਰਾਂ ਵਲੋਂ ਸਵੈ-ਪੜਚੋਲ ਕਰਦਿਆਂ ਸਿੱਟਾ ਕੱਢਿਆ ਗਿਆ ਕਿ ਇਹਤਹਾਦ ਦੇ ਤੌਰ ਤੇ ਤਜਵੀਜਸ਼ੁਦਾ ਥਾਂ ਬਾਰੇ ਪ੍ਰਸ਼ਾਸਨ ਵਲੋਂ ਲਾਈਆਂ ਜਾਣ ਵਾਲੀਆਂ ਸੰਭਾਵਿਤ ਰੋਕਾਂ, ਧੁੱਪ ਅਤੇ ਮੀਂਹ ਤੋਂ ਬਚਾਅ ਲਈ ਛਤਰੀ ਦਾ ਪ੍ਰਬੰਧ ਆਦਿ ਬਾਰੇ ਪਹਿਲਾਂ ਹੀ ਛਾਣਬੀਣ ਅਤੇ ਪ੍ਰਬੰਧ ਕਰਨਾ ਚਾਹੀਦਾ ਹੈ। ਕਿਉਂਕਿ ਉਸ ਦਿਨ 15 ਅਗਸਤ ਦਾ ਦਿਨ ਮਨਾਉਣ ਲਈ ਆ ਰਹੇ ਵਿਸ਼ੇਸ਼ ਵਿਅਕਤੀਆਂ ਕਾਰਣ ਮੁੱਖ ਰਸਤਿਆਂ ਉੱਪਰ ਸਥਿਤ ਸਭ ਦੁਕਾਨਾਂ ਬੰਦ ਕਰਨ ਦੇ ਹੁਕਮ ਸਨ ਅਤੇ ਸੜਕਾਂ ਦੇ ਪਾਸੀਂ ਰੇਹੜੀਆ ਵਗੈਰਾ ਖੜੀਆ ਕਰਨ ਦੀ ਵੀ ਪਾਬੰਦੀ ਸੀ। ○

# ਵਿਗਿਆਨ ਲੋਕ-2

— ਰਾਜਪਾਲ ਸਿੰਘ

## ਉੱਲੂ ਨੂੰ ਹਨੇਰੇ ਵਿਚ ਨਹੀਂ ਦਿਸਦਾ :—

ਤੁਸੀਂ ਕਹੋਗੇ ਜੇ ਉੱਲੂ ਨੂੰ ਹਨੇਰੇ ਵਿਚ ਨਹੀਂ ਦਿਸਦਾ ਤਾਂ ਹੋਰ ਕਿਸਨੂੰ ਦਿਸਦਾ ਹੈ ? ਕਿਸੇ ਨੂੰ ਵੀ ਨਹੀਂ । ਵੇਖਣ ਦੀ ਪ੍ਰਕਿਰਿਆ ਤਾਂ ਪ੍ਰਕਾਸ਼ ਤੋਂ ਬਿਨਾਂ ਹੋ ਹੀ ਨਹੀਂ ਸਕਦੀ । ਸੋ ਹਨੇਰੇ ਵਿਚ ਵੇਖਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਅਸਲ ਵਿਚ ਸਾਨੂੰ ਇਉਂ ਕਹਿਣਾ ਚਾਹੀਦਾ ਹੈ ਕਿ ਉੱਲੂ ਨੂੰ ਰਾਤ ਦੇ ਬਹੁਤ ਮੱਧਮ ਪ੍ਰਕਾਸ਼ ਵਿਚ ਵੀ ਦਿਸ ਜਾਂਦਾ ਹੈ। ਰਾਤ ਦੇ ਵਕਤ ਇਹ ਮੱਧਮ ਜਿਹਾ ਪ੍ਰਕਾਸ਼ ਚੰਨ ਤਾਰਿਆਂ ਆਦਿ ਤੋਂ ਧਰਤੀ ਤੇ ਪੈਂਦਾ ਰਹਿੰਦਾ ਹੈ ਜਿਸਨੂੰ ਉੱਲੂ ਜਾਂ ਉੱਲੂ ਵਰਗੇ ਹੋਰ ਰਾਤਰੀ ਜੀਵ ਵੇਖਣ ਲਈ ਵਰਤਦੇ ਹਨ।

ਹੁਣ ਅਗਲਾ ਸੁਆਲ ਇਹ ਪੈਦਾ ਹੁੰਦਾ ਹੈ ਕਿ ਉੱਲੂ ਐਨੇ ਥੋੜ੍ਹੇ ਪ੍ਰਕਾਸ਼ ਵਿਚ ਵੇਖਣ ਦੇ ਸਮੱਰਥ ਕਿਵੇਂ ਹੁੰਦਾ ਹੈ ? ਇਹ ਜਾਨਣ ਲਈ ਆਪਣੀਆਂ ਅੱਖਾਂ ਸ਼ੀਸ਼ੇ ਵਿਚ ਵੇਖੋ,ਅੱਖ ਦੇ ਰੰਗਦਾਰ ਭਾਗ ਦੇ ਵਿਚਕਾਰ ਇਕ ਬਹੁਤ ਛੋਟਾ ਜਿਹਾ ਕਾਲਾ ਨਿਸ਼ਾਨ ਦਿਖਾਈ ਦੇਵੇਗਾ ਜਿਸਨੂੰ ਅੱਖ ਦੀ ਪੁਤਲੀ ਕਿਹਾ ਜਾਂਦਾ ਹੈ। ਇਹ ਅਸਲ ਵਿਚ ਇਕ ਸੁਰਾਖ ਹੈ ਜਿਸ ਰਾਹੀਂ ਪ੍ਰਕਾਸ਼ ਅੱਖ ਦੇ ਅੰਦਰ ਜਾਂਦਾ ਹੈ। ਜਦ ਪ੍ਰਕਾਸ਼ ਤੇਜ ਹੋਵੇ ਤਾਂ ਇਹ ਪੁਤਲੀ ਸੁੰਗੜ ਜਾਂਦੀ ਹੈ ਅਤੇ ਜਦ ਪ੍ਰਕਾਸ਼ ਮੱਧਮ ਹੋਵੇ ਤਾਂ ਪ੍ਰਕਾਸ਼ ਦੀ ਵੱਧ ਮਾਤਰਾ ਅੰਦਰ ਲੰਘਾਉਣ ਲਈ ਇਹ ਪੁਤਲੀ ਫੈਲ ਕੇ ਕੁਝ ਵੱਡੀ ਹੋ ਜਾਂਦੀ ਹੈ ਜਿਸ ਸਦਕਾ ਅਸੀਂ ਮੱਧਮ ਚਾਨਣ ਵਿਚ ਵੀ ਥੋੜ੍ਹਾ ਬਹੁਤ ਵੇਖ ਸਕਦੇ ਹਾਂ। ਪਰ ਫਿਰ ਵੀ ਸਾਡੀ ਇਸ ਪੁਤਲੀ ਦਾ ਅਕਾਰ ਇਕ ਖਾਸ ਹੱਦ ਤੋਂ ਨਹੀਂ ਵਧ ਸਕਦਾ। ਇਸਦੇ ਮੁਕਾਬਲੇ ਉੱਲੂ ਦੀਆਂ ਅੱਖਾਂ ਦੀਆਂ ਪੁਤਲੀਆਂ ਦਾ ਅਕਾਰ ਬਹੁਤ ਵੱਡਾ ਹੁੰਦਾ ਹੈ। ਜਿਸ ਕਰਕੇ ਮੱਧਮ ਪ੍ਰਕਾਸ਼ ਵਿਚੋਂ ਵੀ ਉਸਦੀ ਅੱਖ ਨੂੰ ਕਾਫ਼ੀ ਪ੍ਰਕਾਸ਼ ਪ੍ਰਾਪਤ ਹੋ ਜਾਂਦਾ ਹੈ। ਦੂਸਰਾ ਉੱਲੂ ਦੀ ਅੱਖ ਦੇ ਅੰਦਰ ਰੈਟਿਨਾ ਵਿਚ ਘੱਟ ਪ੍ਰਕਾਸ਼ ਪ੍ਰਤੀ ਵਧੇਰੇ ਸੰਵੇਦਨਸ਼ੀਲਤਾ ਵਾਲੇ ਸੈਲਾਂ (rods) ਦੀ ਸੰਖਿਆ ਸਾਡੇ ਮੁਕਾਬਲੇ ਜਿਆਦਾ ਹੁੰਦੀ ਹੈ। ਸੋ ਆਪਣੀਆਂ ਅੱਖਾਂ ਦੇ ਇਹਨਾਂ ਵਿਸ਼ੇਸ਼ ਗੁਣਾਂ ਕਾਰਣ ਉਹ ਮੱਧਮ ਪ੍ਰਕਾਸ਼ ਵਿਚ ਵੀ ਠੀਕ ਦੇਖ ਸਕਦਾ ਹੈ ਜਦਕਿ ਤੇਜ ਪ੍ਰਕਾਸ਼ ਉਸ ਦੀਆਂ ਅੱਖਾਂ ਨੂੰ ਸੁਖਾਂਦਾ ਨਹੀਂ। ਬਾਕੀ ਉੱਲੂ ਨੇ ਕਿਹੜਾ ਕਸੀਦਾ ਕੱਢਣਾ ਹੁੰਦਾ ਹੈ ਚੂਹੇ ਹੀ ਫੜਨੇ ਹੁੰਦੇ ਹਨ, ਉਹ ਉਸਨੂੰ ਦਿਸ ਹੀ ਜਾਂਦੇ ਹਨ।

## ਚਮਗਿੱਦੜ/ਚਾਮਚੜਿੱਕ ਕੰਨਾਂ ਰਾਹੀਂ ਵੇਖਦੇ ਹਨ :—

ਇਹ ਗੱਲ ਤੁਹਾਨੂੰ ਫਿਰ ਪੁੱਠੀ ਜਿਹੀ ਲੱਗੇਗੀ ਕਿ ਭਲਾ ਕੰਨਾਂ ਰਾਹੀਂ ਕਿਵੇ ਦਿਸ ਸਕਦਾ ਹੈ, ਕੰਨ ਤਾਂ ਸੁਨਣ ਲਈ ਹੁੰਦੇ ਹਨ। ਸ਼ਾਇਦ ਵੇਖਣਾ ਸ਼ਬਦ ਦੀ ਵਰਤੋਂ ਪੂਰੀ ਤਰ੍ਹਾਂ ਠੀਕ ਨਾ ਹੋਵੇ, ਪਰ ਗਲਤੀ ਦਾ ਫੈਸਲਾ ਕਰਨ ਤੋਂ ਪਹਿਲਾਂ ਕੁਝ ਜਾਣਕਾਰੀ ਹਾਸਲ ਕੀਤੀ ਜਾਵੇ।

ਚਮਗਿੱਦੜ/ਚਾਮਚੜਿੱਕ ਦੀਆਂ ਅੱਖਾਂ ਕੰਮ ਨਹੀਂ ਕਰਦੀਆਂ ਜਿਸ ਕਰਕੇ ਰੋਸ਼ਨੀ ਦੀਆਂ ਤਰੰਗਾਂ ਇਨ੍ਹਾਂ ਲਈ ਕੋਈ ਅਰਥ ਨਹੀਂ ਰਖਦੀਆਂ : ਇਸ ਦੀ ਬਜਾਏ ਇਹ ਆਸੇ ਪਾਸੇ ਨੂੰ ਜਾਨਣ ਦਾ ਕੰਮ ਧੁਨੀ ਤਰੰਗਾਂ ਤੋਂ ਲੈਂਦੇ ਹਨ। ਇਹ ਜਾਨਵਰ ਉਡਣ ਸਮੇਂ ਲਗਾਤਾਰ ਆਵਾਜ ਦੀਆਂ ਤਰੰਗਾਂ ਪੈਦਾ ਕਰਦੇ ਹਨ। ਇਹ ਤਰੰਗਾਂ ਆਸ ਪਾਸ ਦੀਆਂ ਵਸਤੂਆਂ ਨਾਲ ਟਕਰਾ ਕੇ ਚਮਗਿੱਦੜ ਦੇ ਕੰਨਾਂ ਤੀਕ ਪਹੁੰਚਦੀਆਂ ਹਨ ਤਾਂ ਉਸਨੂੰ ਇਨ੍ਹਾਂ ਧੁਨੀ ਤਰੰਗਾਂ ਤੋਂ ਉਸ ਵਸਤੂ ਦੀ ਸਥਿਤੀ ਬਾਰੇ ਪਤਾ ਲੱਗ ਜਾਂਦਾ ਹੈ। ਆਪਾਂ ਨੂੰ ਇਹ ਪ੍ਰਕਿਰਿਆ ਕਾਫ਼ੀ ਗੁੰਝਲਦਾਰ ਲੱਗ ਸਕਦੀ ਹੈ ਕਿ ਉਹ ਪਹਿਲਾਂ ਧੁਨੀ-ਤਰੰਗਾਂ ਪੈਦਾ ਕਰਦਾ ਹੈ, ਉਹ ਧੁਨੀ-ਤਰੰਗਾਂ ਵਸਤੂ ਨਾਲ ਟਕਰਾ ਕੇ ਵਾਪਸ ਆਉਂਦੀਆਂ ਹਨ, ਫਿਰ ਉਹਨਾਂ ਤੋਂ ਇਸਨੂੰ ਵਸਤੂ ਦਾ ਪਤਾ ਲਗਦਾ ਹੈ। ਪਰ ਉਸ ਲਈ ਇਹ ਬਹੁਤ ਹੀ ਸਧਾਰਣ ਅਤੇ ਸੁਭਾਵਿਕ ਕ੍ਰਿਆ ਹੈ। ਇਸਨੂੰ ਸੌਖ ਨਾਲ ਸਮਝਣ ਲਈ ਇਸਦੀ ਤੁਲਨਾ ਹਨੇਰੇ ਵਿਚ ਟਾਰਚ ਲਈ ਜਾ ਰਹੇ ਵਿਅਕਤੀ ਨਾਲ ਕੀਤੀ ਜਾ ਸਕਦੀ ਹੈ। ਜਿਵੇਂ ਟਾਰਚ ਵਿਚੋਂ ਪ੍ਰਕਾਸ਼ ਕਿਰਨਾਂ ਨਿਕਲ ਕੇ ਸਾਹਮਣੇ ਪਈਆਂ ਵਸਤੂਆਂ ਤੇ ਪੈਂਦੀਆਂ ਹਨ, ਉਹਨਾਂ ਤੋਂ ਵਾਪਸ ਹੋ ਕੇ ਉਸ ਵਿਅਕਤੀ ਦੀਆਂ ਅੱਖਾਂ ਤੀਕ ਪਹੁੰਚਦੀਆਂ ਹਨ ਅਤੇ ਉਸਨੂੰ ਵਸਤੂਆਂ ਦਾ ਪਤਾ ਚਲਦਾ ਜਾਂਦਾ ਹੈ ਬਿਲਕੁਲ ਏਸੇ ਤਰ੍ਹਾਂ ਹੀ ਚਮਗਿੱਦੜ ਨਾਲ ਹੁੰਦਾ ਹੈ ਫਰਕ ਸਿਰਫ ਇਹ ਹੈ



ਕਿ ਅਸੀਂ ਵਸਤੂਆਂ ਦੀ ਸਥਿਤੀ ਤੇ ਆਕਾਰ ਜਾਨਣ ਲਈ ਪ੍ਰਕਾਸ਼ ਤਰੰਗਾਂ ਦੀ ਵਰਤੋਂ ਕਰਦੇ ਹਾਂ ਅਤੇ ਪ੍ਰਕਾਸ਼ ਰਾਹੀਂ ਜਾਣਕਾਰੀ ਲੈਣ ਲਈ ਯੋਗ ਅੰਗ ਅੱਖ ਹੈ ਉਸੇ ਤਰ੍ਹਾਂ ਚਮਗਿੱਦੜ ਵਗੈਰਾ ਇਸ ਕੰਮ ਲਈ ਧੁਨੀ ਤਰੰਗਾਂ ਦੀ ਵਰਤੋਂ ਕਰਦੇ ਹਨ ਜਿੰਨ੍ਹਾਂ ਨੂੰ ਗ੍ਰਹਿਣ ਕਰਨ ਲਈ ਯੋਗ ਅੰਗ ਕੰਨ ਹਨ। ਵਿਧੀ ਵਿਚ ਫਰਕ ਸਿਰਫ ਐਨਾ ਹੈ ਕਿ ਸਾਨੂੰ ਪ੍ਰਕਾਸ਼ ਸੂਰਜ ਵਰਗੇ ਬਾਹਰੀ ਸੋਮਿਆਂ ਤੋਂ ਮਿਲ ਜਾਂਦਾ ਹੈ ਜਦ ਕਿ ਚਮਗਿੱਦੜ/ਚਾਮਚੜਿੱਕ ਨੂੰ ਧੁਨੀ ਤਰੰਗਾਂ ਖੁਦ ਪੈਦਾ ਕਰਨੀਆਂ ਪੈਂਦੀਆਂ ਹਨ (ਜਿਵੇਂ ਟਾਰਚ ਵਾਲਾ ਆਦਮੀ ਪ੍ਰਕਾਸ਼ ਪੈਦਾ ਕਰਦਾ ਹੈ)।

ਜਿਹੜੀਆਂ ਧੁਨੀ ਤਰੰਗਾਂ ਇਹ ਪੈਦਾ ਕਰਦੇ ਹਨ ਉਹ ਸਾਨੂੰ ਸੁਣਾਈ ਨਹੀਂ ਦਿੰਦੀਆਂ ਕਿਉਂਕਿ ਮਨੁੱਖ ਦਾ ਕੰਨ ਕੇਵਲ 20,000 ਹਰਟਜ਼ ਫ੍ਰੀਕੁਐਂਸੀ ਵਾਲੀਆਂ ਧੁਨੀ ਤਰੰਗਾਂ ਹੀ ਸੁਣ ਸਕਦਾ ਹੈ ਜਦਕਿ ਚਮਗਿੱਦੜ ਦੇ ਕੰਨਾਂ ਦੀ ਸਮਰੱਥਾ 150,000 ਹਰਟਜ਼ ਦੀ ਫ੍ਰੀਕੁਐਂਸੀ ਤੀਕ ਹੁੰਦੀ ਹੈ ਅਤੇ ਇਸ ਦੁਆਰਾ ਪੈਦਾ ਕੀਤੀਆਂ ਜਾਂਦੀਆਂ ਧੁਨੀ ਤਰੰਗਾਂ ਵੀ ਉੱਚੀ ਫ੍ਰੀਕੁਐਂਸੀ ਦੀਆਂ ਹੀ ਹੁੰਦੀਆਂ ਹਨ ਜਿਸਨੂੰ ਉਸਦੇ ਕੰਨ ਹੀ ਫੜ ਸਕਦੇ ਹਨ। ਇਹਨਾਂ ਧੁਨੀ-ਤਰੰਗਾਂ ਦੀ ਸਹਾਇਤਾ ਨਾਲ ਉਸਨੂੰ ਹਵਾ ਵਿਚ ਉੱਡਦੇ ਛੋਟੇ ਛੋਟੇ ਕੀਟਾਂ ਤੱਕ ਦਾ ਠੀਕ ਠੀਕ ਪਤਾ ਲੱਗ ਜਾਂਦਾ ਹੈ ਜਿੰਨ੍ਹਾਂ ਦਾ ਉਹ ਸ਼ਿਕਾਰ ਕਰਕੇ ਖਾਂਦਾ ਹੈ। ਸ਼ਾਇਦ ਤੁਸੀਂ ਜਾਣਦੇ ਨਾ ਹੋਵੋ ਕਿ ਮਨੁੱਖ ਨੇ ਹਵਾਈ ਜਹਾਜਾਂ ਦਾ ਪਤਾ ਲਗਾਉਣ ਲਈ ਜੋ ਰਾਡਾਰ ਬਣਾਏ ਹਨ ਉਹ ਚਮਗਿਦੜਾਂ ਤੋਂ ਸਿੱਖ ਕੇ ਹੀ ਬਣਾਏ ਗਏ ਹਨ। ਇਨ੍ਹਾਂ ਵਿਚ ਰੇਡੀਓ ਤਰੰਗਾਂ ਅਸਮਾਨ ਵੱਲ ਭੇਜੀਆਂ ਜਾਂਦੀਆਂ ਹਨ। ਜਿੰਨਾਂ ਦੇ ਜਹਾਜ ਨਾਲ ਟਕਰਾ ਕੇ ਵਾਪਸ ਆਉਣ ਤੇ ਜਹਾਜ ਦੀ ਸਥਿਤੀ ਬਾਰੇ ਜਾਣਕਾਰੀ ਮਿਲ ਜਾਂਦੀ ਹੈ।

ਸਭ ਤੋਂ ਪਹਿਲਾਂ ਇਕ ਇਟਾਲੀਅਨ ਵਿਗਿਆਨੀ ਲਜ਼ਾਰੋ ਸਪਾਲੈਂਜਨੀ ਨੇ ਚਮਗਿਦੜਾਂ ਤੇ ਤਜ਼ਰਬੇ ਕੀਤੇ। ਉਸ ਨੇ ਵੇਖਿਆ ਕਿ ਅੱਖਾਂ ਨੂੰ ਨੁਕਸਾਨ ਪਹੁੰਚਾਉਣ ਨਾਲ ਇਸਦੇ ਉੱਡਣ ਵਿਚ ਕੋਈ ਫਰਕ ਨਹੀਂ ਪੈਂਦਾ, ਜਦਕਿ ਕੰਨ ਬੰਦ ਕਰ ਦੇਣ ਨਾਲ ਇਹ ਉੱਡ ਨਹੀਂ ਸਕਦਾ ਸੀ। ਇਸ ਤੋਂ ਉਸਨੇ ਇਹ ਸਿੱਟਾ ਕੱਢਿਆ ਕਿ ਇਹ ਕੰਨਾਂ ਰਾਹੀਂ ਵੇਖਦਾ ਹੈ। ਉਸ ਦਾ ਕੰਨਾਂ ਰਾਹੀਂ ਵੇਖਣਾ ਪੂਰੀ ਤਰ੍ਹਾਂ ਠੀਕ ਨਹੀਂ ਕਿਉਂਕਿ ਵੇਖਣ ਦੀ ਕ੍ਰਿਆ ਪ੍ਰਕਾਸ਼ ਨਾਲ ਹੁੰਦੀ ਹੈ ਜਦਕਿ ਚਮਗਿਦੜ ਅਵਾਜ਼ ਦੀਆਂ ਲਹਿਰਾਂ ਦੀ ਵਰਤੋਂ ਕਰਦਾ ਹੈ।

# ਪਾਖੰਡੀ ਸਾਧੂ

ਇੱਕ ਦਿਨ ਚਾਣ-ਚੱਕ ਇਕ ਸਾਧੂ ਨੇ
ਆ ਦਰਵਾਜੇ ਤੇ ਅਲਖ ਜਗਾਈ।
"ਸੰਤਾਂ ਦੀ ਸੇਵਾ ਮਿਲੇਗਾ ਮੇਵਾ"
ਆਉਂਦਿਆਂ ਹੀ ਉਸ 'ਅਸੀਸ' ਸੁਣਾਈ।
ਮਾਂ ਮੇਰੀ ਨੇ ਜਦ ਵੇਖਿਆ ਸਾਧੂ ਨੂੰ।
ਝੱਟ ਵਿਹੜੇ ਵਿਚ ਮੰਜੀ ਡਾਹੀ।
ਕਈ 'ਅਸੀਸਾਂ ਦਿੰਦਾ ਸਾਧੂ ਬੈਠਾ,
ਜਾਵੇ ਉਹ 'ਰੱਬ ਦੇ ਗੁਣ' ਗਾਈ।
ਫਿਰ ਮਾਂ ਨੇ ਇਸ਼ਾਰਾ ਮੇਰੇ ਵੱਲ ਕੀਤਾ।
ਦਸੋ ਕਾਕੇ ਨੂੰ ਨੌਕਰੀ ਕਦ ਮਿਲ ਜਾਈ ?
ਹੱਥ ਮੇਰਾ ਫੜ ਕੇ ਉਸ ਸਾਧੂ ਨੇ,
ਸੁਰਤੀ 'ਪ੍ਰਮਾਤਮਾ' ਦੇ ਨਾਲ ਸੀ ਲਾਈ।
ਕਾਕਾ ਚੰਗਾ ਘਰ ਚੰਗਾ। ਪਰ ਕਰਮਾਂ ਦਾ ਮੰਦਾ।
ਹੱਥਾਂ ਚੋਂ ਉਸ' ਲਿਖੀ ਮੱਥੇ ਦੀ ਪੜ੍ਹ ਕੇ ਸੁਨਾਈ'।
ਸੁਣ ਕੇ ਗੱਲ ਬਾਬੇ 'ਜਾਣੀ ਜਾਣ ਦੀ,
ਮਾਂ ਨੇ ਬਾਬੇ ਦੇ 'ਚਰਨਾਂ' ਤੇ ਧੌਣ ਨਿਵਾਈ।
ਕਹਿੰਦੀ, "ਕਰੋ ਕੋਈ ਹੀਲਾ ਬਾਬਾ ਜੀ।"
ਮੇਰੇ "ਲਾਲ" ਨੂੰ ਦੁੱਖ ਨਾ ਪਹੁੰਚੇ ਕਾਈ।
ਬਾਬਾ ਕਹਿੰਦਾ, 'ਕਰਨੀ ਦਾ ਪੂਰਾ"
ਮੈਂ 'ਲਿਵ' ਉਸ ਸੱਚੇ ਸੰਗ ਹੈ ਲਾਈ।
ਸਵਾ ਮਣ ਕਣਕ ਰੁਪਏ ਸਵਾ ਇਕ ਵੰਜਾ।
ਖੇਸ ਹੋਵੇ ਸੰਤਾਂ ਲਈ ਹੋਵੇ ਘਰ ਦਾ,
ਫਿਰ ਜਾਵੇਂ ਨਾਲ ਸਾਰੀ ਉਮਰ ਸੁਖੀ ਬਿਤਾਈ।
ਸੁਣਕੇ ਬਾਬੇ ਦੀ ਗੱਲ ਜੋਸ ਜਾ ਮੈਨੂੰ ਆਇਆ,
ਜਿਓਂ ਬੈਠਾ ਐਵੇਂ ਨੀਵੀਂ ਪਾਈ।
ਮੈਂ ਕਿਹਾ, "ਬਾਬਾ ਜੇ ਤੂੰ ਕਰਨੀ ਦਾ ਪੂਰਾ,
ਦੱਸ ਜੋ ਮੇਰੇ ਮਨ ਵਿਚ ਆਈ।
ਹੋਰ ਜੇ ਤੂੰ ਨੋਟ ਜੇਬ ਮੇਰੀ ਵਿਚ ਦੱਸੇਂ,
ਰਕਮ ਸਾਰੀ ਤੇਰੀ ਹੋ ਜਾਈ।
ਨਹੀਂ ਤਾਂ ਦੁੱਗਣੇ ਵਸੂਲ ਕਰੂੰਗਾ ਤੇਥੋਂ,
ਜੇ ਨਾਂ ਮੇਰੀ ਸ਼ਰਤ ਬਤਾਈ।"
ਸੁਣ ਕੇ ਬਾਬੇ ਉਡ ਗਏ ਹੋਸ ਹਵਾਸ ਜਿਹੇ,
ਉਸ ਗੱਲ ਉਲਝਣ ਦੇ ਵਿਚ ਪਾਈ।
ਉਸ ਉਥੋਂ ਕੰਨੀ ਕਤਰਾਈ।
ਸੁਣੋ ਉਏ। ਮੇਰੇ ਭੋਲੇ ਸਜਣੋਂ।
ਇਹਨਾਂ ਠੱਗਾਂ ਦੇ ਜਾਲਾਂ 'ਚ ਫਸੋ ਨਾ ਕਾਈ।

—ਭੁਪਿੰਦਰ

## ਤਰਕ ਦਰਪਣ

—ਡਾ: ਰਜਿੰਦਰ ਪਾਲ ਸਿੰਘ

**ਮਿੱਠੇ ਪਾਣੀ ਦੀ ਛਬੀਲ :-** ਹਰ ਸਾਲ ਗਰਮੀਆਂ ਦੇ ਮੌਸਮ ਵਿਚ ਦੋ ਦਿਨ ਨਿਰਮਲਾ ਏਕਾਦਸ਼ੀ (ਨਿਮਾਣੀ) ਦੇ ਦਿਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਨ ਤੇ ਥਾਂ ਥਾਂ ਠੰਡਾ ਮਿੱਠਾ ਪਾਣੀ ਪਿਆਇਆ ਜਾਂਦਾ ਹੈ। ਪਿੰਡ ਪਿੰਡ, ਸ਼ਹਿਰ ਸ਼ਹਿਰ, ਗਲੀ ਗਲੀ, ਮੁਹੱਲੇ ਮੁਹੱਲੇ ਹਰ ਥਾਂ ਠੰਡਾ ਠਾਰ ਮਿੱਠਾ ਪਾਣੀ ਮੁਫਤ ਪਿਆਇਆ ਜਾਂਦਾ ਹੈ। ਇਸ ਗੌਰਵਸ਼ਾਲੀ ਪਰੰਪਰਾ ਤੇ ਜਿੰਨਾ ਮਾਣ ਕੀਤਾ ਜਾਵੇ ਥੋੜਾ ਹੈ। ਉਸ ਦਿਨ ਪੈਰ ਪੈਰ ਤੇ ਛਬੀਲਾਂ ਲੱਗੀਆਂ ਹੁੰਦੀਆਂ ਹਨ। ਪਰ......ਕਈ ਵਾਰ ਹੈਰਾਨੀ ਹੁੰਦੀ ਹੈ ਕਿ ਕਈ ਛਬੀਲਾਂ ਲਾਉਣ ਵਾਲੇ ਹੀ ਸੱਜਣ ਇਕ ਦਿਨ ਅੱਗੋਂ ਪਿੱਛੋਂ ਠੰਡਾ ਮਿੱਠਾ ਪਾਣੀ ਤਾਂ ਇਕ ਪਾਸੇ ਨਲਕੇ ਤੋਂ ਪਾਣੀ ਪੀਣ ਲਈ ਗਿਲਾਸ ਤੱਕ ਨਹੀਂ ਦਿੰਦੇ। ਬੱਸ ਸਟੈਂਡਾਂ/ਰੇਲਵੇ ਸਟੇਸ਼ਨਾਂ ਦੇ ਆਲੇ ਦੁਆਲੇ ਕੋਲਡ ਡਰਿੰਕਸ ਵੇਚਣ ਵਾਲੇ ਚੰਗੇ ਭਲੇ ਨਲਕਿਆਂ ਨੂੰ ਖਰਾਬ ਕਰ ਦਿੰਦੇ ਹਨ। ਇਸ ਦੂਹਰੇ ਵਿਵਹਾਰ ਦਾ ਕੀ ਕਾਰਨ ਹੈ ? ਕੀ ਅਜਿਹੇ ਲੋਕਾਂ ਨੂੰ ਪਾਣੀ ਪਿਆਉਣ ਦੀ ਖੁਸ਼ੀ ਦੀ ਥਾਂ ਆਪਣੇ ਦਾਨੀ ਹੋਣ ਦਾ ਦਿਖਾਵਾ ਕਰਨ ਦੀ ਭੁੱਖ ਤਾਂ ਨਹੀਂ ਹੁੰਦੀ। ਕੋਈ ਵੀ ਅਕਲਮੰਦ ਵਿਅਕਤੀ ਦਿਖਾਵੇ ਦੇ ਪਾਖੰਡ ਨੂੰ ਚੰਗਾ ਨਹੀਂ ਕਹਿ ਸਕਦਾ।

ਸੋ ਇਕ ਗੱਲ ਜੇ ਮਨ ਲੱਗੇ ਤਾਂ ਮੰਨਿਓ ਕਿ ਸ਼ਹੀਦਾਂ ਦੇ ਦਿਨਾਂ ਤੋਂ ਪ੍ਰੇਰਨਾ ਅਵੱਸ਼ ਲੈਣੀ ਚਾਹੀਦੀ ਹੈ ਪਰੰਪਰਾ ਦੀਆਂ ਚੰਗੀਆਂ ਰੀਤਾਂ ਨੂੰ ਅਪਣਾ ਲੈਣਾ ਚਾਹੀਦਾ ਹੈ, ਪਰ ਕਿਸੇ ਨੂੰ ਵੀ ਲੋਕਾਂ ਦੀ ਭਾਵਨਾਵਾਂ ਦੀ ਵਰਤੋਂ ਆਪਣੇ ਲੁਟੇਰੇ ਚਿਹਰੇ ਨੂੰ ਦਾਨੀ ਮਖੌਟ ਹੇਠ ਛੁਪਾਉਣ ਦੀ ਆਗਿਆ ਨਹੀਂ ਹੋਣੀ ਚਾਹੀਦੀ। ਇਸ ਲਈ ਛਬੀਲਾਂ ਲਾਉਣ ਵਾਲਿਆਂ ਨੂੰ ਬੇਨਤੀ ਹੈ ਕਿ ਸ਼ਹੀਦਾਂ ਦੀ ਯਾਦ ਵਿਚ ਛਬੀਲਾਂ ਲਾਓ, ਹਰ ਰੋਜ਼ ਲਾਓ ਅਤੇ ਉਥੇ ਲਾਓ ਜਿਥੇ ਇਨ੍ਹਾਂ ਦੀ ਸਭ ਤੋਂ ਵਧ ਲੋੜ ਹੈ ਬੱਸ ਸਟੈਂਡ, ਸਕੂਲ, ਹਸਪਤਾਲ ਅਤੇ ਕਚਹਿਰੀਆਂ ਨੇੜੇ। ਸੱਚਮੁਚ ਸ਼ਹੀਦਾਂ ਦੀ ਯਾਦ ਵਿਚ ਤਪਦੀ ਗਰਮੀ 'ਚ ਪਾਣੀ ਪਿਆਉਣ ਤੋਂ ਵੱਡਾ ਹੋਰ ਕੋਈ ਉਪਕਾਰ ਨਹੀਂ ਹੈ। ਅਤੇ ਨਾ ਹੀ ਸ਼ਹੀਦਾਂ ਦੀ ਯਾਦ ਤਾਜ਼ਾ ਕਰਨ ਦਾ ਹੋਰ ਕੋਈ ਢੁਕਵਾਂ ਢੰਗ ਹੈ।

**ਵਿਗਿਆਨੀ ਜਾਂ ਅਗਿਆਨੀ :—** ਤੁਸੀਂ ਟੀਵੀ ਤੇ ਦੇਖਿਆ ਹੋਣਾ ਹੈ ਕਿ ਪਿਛਲੇ ਸਮੇਂ ਵਿਚ ਭਾਰਤੀ ਵਿਗਿਆਨੀਆਂ ਦੀ ਟੋਲੀ ਐਂਟਾਰਟਿਕਾ ਜਾ ਕੇ ਆਈ ਹੈ। ਉਸ ਟੋਲੀ ਵਿਚ ਪੰਜਾਬੀ ਯੂਨੀਵਰਸਿਟੀ ਦੇ ਪ੍ਰਾਣੀ ਵਿਭਾਗ ਦੇ ਡਾ: ਸੁਰਜੀਤ ਸਿੰਘ ਢਿਲੋਂ ਵੀ ਸ਼ਾਮਲ ਸਨ। ਉਨ੍ਹਾਂ ਨੇ ਆਪਣੀ ਇਸ ਮੁਹਿੰਮ ਦੇ ਤਜ਼ਰਬੇ ਸਾਂਝੇ ਕਰਦਿਆਂ ਇਕ ਦਿਲਚਸਪ ਗੱਲ ਸੁਣਾਈ ਕਿ ਜਦੋਂ ਉਹ ਐਂਟਾਰਟਿਕਾ ਜਾਣ ਲਈ ਸਮੁੰਦਰੀ ਜਹਾਜ ਵਿਚ ਜਾ ਰਹੇ ਸਨ ਤਾਂ ਦੱਖਣ ਵੱਲ ਦੇ ਇਕ ਭਾਰਤੀ ਵਿਗਿਆਨੀ ਨੇ ਰੀਡਿੰਗ ਟੇਬਲ ਦੀ ਟੇਬਲ ਲੈਂਪ ਥੱਲੇ ਕਿਸੇ ਲੋਕਲ ਭਗਵਾਨ ਦੀ ਮੂਰਤੀ ਸਜਾ ਦਿਤੀ। ਡਾ: ਢਿਲੋਂ ਨੇ ਪੁੱਛਿਆ ਕਿ ਭਾਈ ਸਾਹਿਬ, 'ਇਹ ਕਿਸ ਲਈ ਹੈ' ਤਾਂ ਉਸ ਵਿਗਿਆਨੀ (ਜਾਂ ਅਗਿਆਨੀ) ਨੇ ਜੁਆਬ ਦਿੱਤਾ ਕਿ ਇਹ ਸਾਡਾ ਦੇਵਤਾ ਹੈ ਜੋ ਸਾਨੂੰ ਮੁਸ਼ਕਲ ਸਮੇਂ ਬਚਾਵੇਗਾ। ਪਰ ਜਦੋਂ ਜਹਾਜ਼ ਧਰੁਵ ਵੱਲ ਵਧਣ ਲੱਗਿਆ ਤਾਂ ਲਹਿਰਾਂ ਦੇ ਤੇਜ਼ ਝਟਕਿਆਂ ਕਾਰਨ ਜਹਾਜ਼ ਸੱਜੇ-ਖੱਬੇ ਡੋਲਣ ਲੱਗਿਆ। ਉਹ ਦੇਵਤਾ ਟੇਬਲ ਤੋਂ ਥੱਲੇ ਰੁੜ੍ਹ ਗਿਆ। ਉਸ ਵਿਗਿਆਨੀ (ਜਾਂ ਅਗਿਆਨੀ ਨੇ) ਭਗਵਾਨ ਮੇਜ ਦੀ ਦਰਾਜ ਵਿਚ ਰੱਖ ਦਿੱਤਾ। ਜਦੋਂ ਮੇਜ ਖਾਲੀ ਦੇਖੀ ਤਾਂ ਡਾ: ਢਿਲੋਂ ਨੇ ਪੁੱਛਿਆ 'ਬਈ ਉਹ ਭਗਵਾਨ ਕਿੱਥੇ ਹੈ ?' ਤਾਂ ਉਸ ਵਿਗਿਆਨੀ ਨੇ ਦੱਸਿਆ 'ਕਿ ਜਹਾਜ਼ ਡੋਲ ਰਿਹਾ ਸੀ, ਸੋ ਮੈਂ ਉਸ ਨੂੰ ਸੁਰੱਖਿਅਤ ਕਰਨ ਲਈ ਦਰਾਜ਼ ਵਿਚ ਰੱਖ ਦਿੱਤਾ ਹੈ।'' ਭਗਵਾਨ ਜਾਂ ਦੇਵਤਾ ਜਿਸ ਨੇ ਮੁਸੀਬਤ ਸਮੇਂ ਬਚਾਉਣਾ ਸੀ, ਖੁਦ ਮੁਸੀਬਤ ਸਮੇਂ ਸ਼ਰਧਾਲੂ ਹੱਥੋਂ ਬਚਿਆ। ਜਿਸ ਦੇਸ਼ ਦੇ ਵਿਗਿਆਨੀ ਐਨੇ ਅਗਿਆਨੀ ਹਨ ਉਸ ਦੇਸ਼ ਦਾ ਤਾਂ ਸੱਚਮੁੱਚ 'ਰੱਬ' ਹੀ ਰਾਖਾ—ਮੇਰਾ ਮਨ ਪੈਰੋਡੀ ਗਾ ਰਿਹਾ ਸੀ।

ਤੈਨੂੰ ਘੋੜੀ ਕੀਹਨੇ ਚੜ੍ਹਾਇਆ ਭੂਤਨੀ ਦਿਆ।
ਤੈਨੂੰ ਵਿਗਿਆਨੀ ਕੀਹਨੇ ਬਣਾਇਆ ਭੂਤਨੀ ਦਿਆ।

●



## ਸੰਪਾਦਕ ਦੀ ਡਾਕ

● ਇਸ ਵਿਚ ਕੋਈ ਸ਼ੱਕ ਨਹੀਂ ਕਿ ਤਰਕਸ਼ੀਲ ਪੇਪਰ ਬਹੁਤ ਵਧੀਆ ਹੈ। ਇਸ ਵਿਚ ਦਿੱਤੀਆਂ ਜਾਂਦੀਆਂ ਵਿਗਿਆਨ ਵਾਲੀਆਂ ਗੱਲਾਂ ਇਕ ਤੋਂ ਵਧਕੇ ਇਕ ਹੁੰਦੀਆਂ ਹਨ। ਗਿਆਨ ਭਰਪੂਰ ਗੱਲਾਂ ਅੰਧ ਵਿਸ਼ਵਾਸ਼ਾਂ ਤੋਂ ਦੂਰ ਰਹਿਣ ਦੀ ਸਿੱਖਿਆ ਦਿੰਦੀਆਂ ਹਨ।

ਭੂਪਿੰਦਰ ਬਿਟੂ
ਸੰਪਾਦਕ 'ਹਸਦੇ ਚਿਹਰੇ' ਲਹਿਰਾ ਗਾਗਾ

● ਮੈਨੂੰ ਪੇਪਰ ਪੜ੍ਹਦੇ ਵਾਵੇਂ ਥੋੜ੍ਹਾ ਹੀ ਸਮਾਂ ਹੋਇਆ ਹੈ ਪਰ ਖੁਸ਼ੀ ਵੱਧ ਕਿਉਂਕਿ ਜਿੰਨੇ ਵੀ ਪਰਚੇ ਪੜ੍ਹੇ ਸਭ ਖਿਚ ਭਰਪੂਰ ਹਨ, ਮਨਮੋਹਣੇ ਹਨ ਤੇ ਗਿਆਨ ਵਿਚ ਵਾਧਾ ਕਰਨ ਵਾਲੇ ਹਨ। ਮੇਰਾ ਖਿਆਲ ਹੈ ਕਿ ਪੰਜਾਬ ਵਿਚ ਛਪਣ ਵਾਲਾ ਕੋਈ ਵੀ ਸਾਹਿਤਕ ਰਸਾਲਾ ਇਤਨਾ ਗਿਆਨ ਨਹੀਂ ਵੰਡਦਾ।

ਅਮਰੀਕ, ਗੁਰਨੇ ਜਿਲਾ ਸੰਗਰੂਰ।

● ਤੁਹਾਡੀਆਂ ਰਚਨਾਵਾਂ ਤੇ ਰਸਾਲੇ ਨੂੰ ਲਗਾਤਾਰ ਪੜ੍ਹਦਾ ਆ ਰਿਹਾ ਹਾਂ ਜਿਨਾਂ ਰਾਹੀਂ ਜਿੰਦਗੀ ਦੀ ਸੱਚਾਈ ਨੂੰ ਜਾਣਿਆ ਹੈ। ਮਨੋਰੋਗਾਂ ਸਬੰਧੀ ਕਿਤਾਬਾਂ ਦੇ ਵੇਰਵੇ ਵੀ ਦਿੰਦੇ ਰਿਹਾ ਕਰੋ।

ਡਾ: ਮਨਮੋਹਨ ਸਿੰਘ, ਕਮਾਲਪੁਰ,
ਹੁਸ਼ਿਆਰਪੁਰ ਸਿਟੀ।

● ਮੈਨੂੰ ਪਿਛਲੇ ਦਿਨੀਂ ਆਪਜੀ ਦੇ ਰਸਾਲੇ ਤਰਕਸ਼ੀਲ ਦੀਆਂ ਕੁਝ ਪੁਰਾਣੀਆਂ ਕਾਪੀਆਂ ਮਿਲੀਆਂ ਜਿਸ ਵਿਚ ਪੁਰਾਣੇ ਰਸਾਲੇ ਵਿਗਿਆਨਕ ਵਿਚਾਰ ਵੀ ਸਨ। ਇਹਨਾਂ ਵਿਚ ਦਰਜ਼ ਵਿਚਾਰਾਂ ਤੋਂ ਮੈਂ ਕਾਫੀ ਪ੍ਰਭਾਵਤ ਹੋਇਆ ਹਾਂ। ਸਾਰੀਆਂ ਗੱਲਾਂ ਵਿਗਿਆਨ ਦੀ ਕਸੌਟੀ ਤੇ ਪੂਰੀਆਂ ਉਤਰਦੀਆਂ ਹਨ। ਆਪ ਇਸ ਉੱਦਮ ਰਾਹੀਂ ਅੰਧ ਵਿਸ਼ਵਾਸ਼ ਵਿਚ ਫਸੇ ਲੋਕਾਂ ਨੂੰ ਭੰਬਲ ਭੂਸਿਆਂ ਵਿਚੋਂ ਬਾਹਰ ਕੱਢਣ ਦਾ ਸਲਾਹੁਣਯੋਗ ਉਪਰਾਲਾ ਕਰ ਰਹੇ ਹੋ।

ਦਲਜੀਤ ਸਿੰਘ
(ਪੋਲੀਟੈਕਨੀਕ ਵਿਦਿਆਰਥੀ) ਫਗਵਾੜਾ।

● 'ਤਰਕਸ਼ੀਲ' ਨੂੰ ਪੜ੍ਹਨ ਨਾਲ ਮੇਰੀ ਮਾਨਸਿਕ ਪ੍ਰੇਸ਼ਾਨੀ ਦੂਰ ਹੋਈ ਹੈ ਦੂਰ ਹੀ ਨਹੀਂ ਸਗੋਂ ਖੁਸ਼ੀ ਵਿਚ ਬਦਲ ਗਈ ਹੈ। ਜੰਟਾ ਸਿੰਘ ਦਾ ਲੇਖ 'ਜ਼ਰਾ ਮੁਸਕਰਾਓ' ਮਾਨਸਿਕ ਰੋਗੀਆਂ ਲਈ ਦਵਾ ਦਾਰੂ ਹੈ। ਕਰਮ ਸਿੰਘ ਜ਼ਖਮੀ ਦੀ ਰਚਨਾ 'ਅੰਧ-ਵਿਸ਼ਵਾਸ ਦੀ ਕਹਾਣੀ' ਬਹੁਤ ਪਸੰਦ ਆਈ।

ਰਾਜੂ ਸਨੀ, ਮੋਗਾ।

● ਜੁਲਾਈ-ਅਗਸਤ ਅੰਕ ਬਹੁਤ ਪਸੰਦ ਆਇਆ। ਬਲਵਿੰਦਰ ਬਰਨਾਲਾ ਦੀ ਲਿਖਤ 'ਦਿਲਗੀਰੀ ਤੋਂ ਕਿਵੇਂ ਬੱਚਿਆ ਜਾਵੇ' ਅਤੇ ਡਾ: ਹਰਬੰਸ ਸਿੰਘ ਦਾ ਲੇਖ 'ਜੋੜਾਂ ਦੇ ਰੋਗ' ਜਾਣਕਾਰੀ ਭਰਪੂਰ ਸਨ। ਰਾਜਪਾਲ ਵਲੋਂ 'ਪਹਾੜਾਂ ਦੇ ਉਪਰ ਠੰਡ ਕਿਉਂ ਪੈਂਦੀ ਹੈ' ਤੇ ਡਾ: ਰਜਿੰਦਰਪਾਲ ਦੀ ਲਿਖਤ 'ਤਰਕ ਦਰਪਣ' ਤੇ ਹੋਰ ਲਿਖਤਾਂ ਪਸੰਦ ਆਈਆਂ।

ਇਕ ਪਾਠਕ

● ਮੈਨੂੰ ਤੁਹਾਡਾ ਰਸਾਲਾ ਤਰਕਸ਼ੀਲ ਬਹੁਤ ਚੰਗਾ ਲੱਗਿਆ ਅਤੇ ਇਸ ਮਹੀਨੇ ਦਾ ਕਵਰ ਟਾਈਟਲ ਵੀ ਬਹੁਤ ਪਸੰਦ ਆਇਆ। ਟਾਈਟਲ ਦੇਖਕੇ ਹੀ ਵਿਗਿਆਨਕ ਸੋਚ ਵਾਲਾ ਲਗਦਾ ਹੈ। ਬਾਕੀ ਮੈਂ ਰਸਾਲਾ ਬਹੁਤ ਸਾਥੀਆਂ ਨੂੰ ਪੜ੍ਹਾਉਂਦਾ ਹਾਂ। ਸਾਰੇ ਸਾਥੀਆਂ ਨੂੰ ਚੰਗਾ ਲੱਗਿਆ।

ਸੁਭਾਸ਼ ਗੋਬਿੰਦਪੁਰੀ
ਦਿੱਲੀ।

ਬਲਵਿੰਦਰ ਜੀ,

ਸਲਾਮ ਪੁੱਜੇ।

ਇਸ ਵਾਰ ਦੇ ਅੰਕ ਚੀ ਦਿੱਖ ਅਤੇ ਸਪਰਸ਼ ਦੋਵੇਂ ਚੰਗੇ ਲਗੇ। ਮੈਂ ਇਕ ਦੋ ਗੱਲਾਂ 'ਦਿਲਗੀਰੀ' ਵਾਲੇ ਲੇਖ ਬਾਰੇ ਕਹਿਣੀਆਂ ਚਾਹੁੰਦਾ ਹਾਂ। ਸਾਰਾ ਲੇਖ ਠੁਕਵਾਲੀ ਰਵਾਨਗੀ ਭਰਿਆ ਹੈ ਅਤੇ ਵਿਸ਼ੇ ਦੀ ਪੇਸ਼ਕਾਰੀ ਅਨੁਭਵੀ ਗਲਪਕਾਰਾਂ ਵਾਲੀ ਪਰ ਇਸ ਵਿਚ ਜੇ 'ਪ੍ਰਤੀਰੋਧ' ਜਿਹੇ ਭਾਰੇ ਅਤੇ ਬੇਗਾਨੇ ਸ਼ਬਦਾਂ ਦੀ ਥਾਂ ਕੋਈ ਸੌਖੇ ਤੇ ਦੇਸੀ ਮੁਹਾਵਰੇ ਵਾਲੇ ਹੋਣ ਤਾਂ ਵਧੀਆ ਹੈ। Cognition Restructing ਦਾ ਅਨੁਵਾਦ ਬੌਧਿਕ ਮੁੜ ਉਸਾਰੀ ਪੂਰਾ ਠੀਕ ਨਹੀਂ ਲੱਗਿਆ। Cognition ਦਾ ਅਰਥ ਬੋਧ ਤਮਿਕ ਹੋ ਸਕਦਾ ਹੈ। ਭਾਵ ਬੋਧ ਦੇ ਅਮਲ ਜਾਂ ਅਨਭਵ ਨਾਲ ਸਬੰਧਤ। ਬੌਧਿਕ Intellect ਨਾਲ ਸਬੰਧ ਰਖਦਾ ਹੈ। ਇਸੇ ਤਰ੍ਹਾਂ Cognition Theraphy ਦਾ ਅਨੁਵਾਦ ਬੌਧਿਕ ਵਿਕਾਸ ਵੀ ਨੁਕਸਦਾਰ ਹੈ। Theraphy ਦਾ ਮਤਲਬ ਚਕਿਤਸਾ ਹੀ ਬਣਦਾ ਹੈ, ਵਿਕਾਸ ਨਹੀਂ। ਉਂਝ ਇਸ ਵਾਰੇ ਹੋਰ ਪੜ੍ਹਤਾਲਿਆ ਤੇ ਵਿਚਾਰਿਆ ਜਾ ਸਕਦਾ ਹੈ ਤਾਂ ਕਿ ਇਹ ਲੇਖ ਦੁਬਾਰਾ ਛਪਣ ਵੇਲੇ ਨੁਕਸ ਰਹਿਤ ਹੋ ਜਾਵੇ। ਦਿਲਗੀਰੀ ਤੋਂ ਬਚਣ ਲਈ Congnition Theraphy ਦਾ ਸਹਾਰਾ ਲੈ ਕੇ ਡਾਇਰੀ ਲਿਖਣੀ ਅਤੇ ਇਉਂ ਆਖਦੇ ਮਨ 'ਚ ਆਉਂਦੇ ਵਿਚਾਰਾਂ ਦਾ ਲੇਖਾ ਜੋਖਾ ਕਰਨ ਦਾ ਢੰਗ ਵੀ ਕਾਫੀ ਸਾਰਥਿਕ ਹੈ। ਪਿਛਲਝਾਤ ਨਾਲ ਬੰਦੇ ਨੂੰ ਆਪਦੇ ਅੰਦਰ ਦਾ ਨਕਸ਼ਾ ਹੋਰ ਸਪਸ਼ਟ ਦਿਖਾਈ ਦਿੰਦਾ ਹੈ। ਉਂਝ ਵੀ ਇਹ ਵਿਧੀ ਮੁਕੰਮਲ ਤੰਦਰੁਸਤੀ ਦੇ ਰਾਹ ਦਾ ਪਹਿਲਾ ਪੜਾਅ ਹੈ। ਇਹ ਅੰਦਰ ਦਾ ਗਿਆਨ ਦਿੰਦੀ ਹੈ।

ਸੰਤੋਖ ਮਿਨਹਾਸ, ਕੋਟਕਪੂਰਾ

ਤਰਕਸ਼ੀਲ ਸੁਸਾਇਟੀ ਵੱਲੋਂ ਹੱਲ ਕੀਤੇ ਗਏ ਕੇਸਾਂ
ਦੀਆਂ ਰਿਪੋਰਟਾਂ ਅਤੇ ਇਹਨਾਂ ਕੇਸਾਂ ਮਗਰ ਪਏ
ਕਾਰਨਾਂ ਦਾ ਵਿਸ਼ਲੇਸ਼ਣ ਕਰਦੇ
ਲੇਖਾਂ ਉਤੇ ਆਧਾਰਿਤ
ਤਰਕਸ਼ੀਲ ਸੁਸਾਇਟੀ ਪੰਜਾਬ
ਦੀ ਨਵੀਂ ਕਿਤਾਬ

**...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ**

ਛੱਪ ਕੇ ਮਾਰਕੀਟ ਵਿਚ ਆ ਚੁੱਕੀ ਹੈ। ਇਸ ਕਿਤਾਬ ਨੂੰ ਤਰਕਸ਼ੀਲ ਸੁਸਾਇਟੀ ਦੇ ਕਾਰਕੁਨਾਂ ਪਾਸੋਂ ਜਾਂ ਆਪਣੇ ਨੇੜਲੇ ਬੁੱਕ ਸਟਾਲਾਂ ਤੋਂ ਖਰੀਦੋ, ਪੜ੍ਹੋ।

If Undelivered, Please Return :

PRINTED MATTER

To,

TARKSHEEL

Post Box No 22,

BARNALA-148101